ਮਾਘ (ਨਾਨਕਸ਼ਾਹੀ ਸੰਮਤ ੫੫੬)
ਜਨਵਰੀ 2025

2/- ਰੁਪਏ
RNI No. 88/57, Vol. 69, Issue 1, January 2025

ਮਾਸਿਕ

# ਗੁਰਦੁਆਰਾ ਗਜ਼ਟ



ਪ੍ਰਕਾਸ਼ ਅਸਥਾਨ ਸਾਹਿਬ-ਏ-ਕਮਾਲ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ (ਬਿਹਾਰ)



## ਗੁਰਦੁਆਰਾ ਗੜ੍ਹੀ ਸਾਹਿਬ, ਸ੍ਰੀ ਚਮਕੌਰ ਸਾਹਿਬ

ਦਸਮ ਪਾਤਸ਼ਾਹ ਜੀ ਦੇ ਵੱਡੇ ਸਾਹਿਬਜ਼ਾਦਿਆਂ ਅਤੇ ਹੋਰ ਸ਼ਹੀਦ ਸਿੰਘਾਂ ਦੀਆਂ
ਸ਼ਹਾਦਤਾਂ ਦੀ ਯਾਦ ਵਿਚ ਸਥਾਪਿਤ ਇਤਿਹਾਸਕ ਸ਼ਹੀਦੀ ਅਸਥਾਨ।

 ੴ ਵਾਹਿਗੁਰੂ ਜੀ ਕੀ ਫ਼ਤਹ॥ 

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

| | | |
|---|---|---|
| ਮਾਘ | : | ਨਾਨਕਸ਼ਾਹੀ ਸੰਮਤ ੫੫੬ |
| ਅੰਕ 1 | : | ਜਿਲਦ 69 |
| ਜਨਵਰੀ | : | 2025 |

| | | |
|---|---|---|
| ਸੰਪਾਦਕ | : | ਪ੍ਰਤਾਪ ਸਿੰਘ |
| ਐਸੋਸੀਏਟ ਸੰਪਾਦਕ | : | ਡਾ. ਰਾਜਵਿੰਦਰ ਸਿੰਘ ਜੋਗਾ |
| ਤਸਵੀਰਾਂ | : | ਜਤਿੰਦਰ ਸਿੰਘ ਲਾਲੀ |

ਚੰਦਾ

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |

**Website : www.sgpc.net**
**E-mail : gurdwaragazette@gmail.com**
**info@sgpc.net**
**Phone : 0183-255 3956-60, Ext. 254**




## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।

---

ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

***ਪ੍ਰਤੀ ਕਾਪੀ 2/-ਰੁਪਏ***

# ਤਤਕਰਾ



---

## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਮਾਘ

* ਕਿਵਾੜ ਖੁੱਲ੍ਹਣ ਦਾ ਸਮਾਂ — ੩-੦੦ ਵਜੇ ਅੰਮ੍ਰਿਤ ਵੇਲੇ
* ਕੀਰਤਨ ਆਰੰਭ — ੩-੦੦ ਵਜੇ ਅੰਮ੍ਰਿਤ ਵੇਲੇ
* ਆਸਾ ਦੀ ਵਾਰ ਦਾ ਕੀਰਤਨ ਆਰੰਭ — ੪-੦੦ ਵਜੇ ਸਵੇਰੇ
* ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ — ੫-੦੦ ਵਜੇ ਸਵੇਰੇ
* ਪਹਿਲਾ ਹੁਕਮਨਾਮਾ — ੫-੩੦ ਵਜੇ ਸਵੇਰੇ
* ਪਹਿਲੀ ਅਰਦਾਸ — ੬-੦੦ ਵਜੇ ਸਵੇਰੇ
* ਆਸਾ ਦੀ ਵਾਰ ਦੀ ਸਮਾਪਤੀ — ੭-੦੦ ਵਜੇ ਸਵੇਰੇ
* ਦੂਸਰੀ ਅਰਦਾਸ ਤੇ ਹੁਕਮਨਾਮਾ — ੭-੧੫ ਵਜੇ ਤੱਕ ਸਵੇਰੇ
* ਸ਼ਾਮ ਨੂੰ ਸੋਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।
* ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ — ੯-੩੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ — ੯-੪੫ ਵਜੇ ਰਾਤ
* ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ — ੧੦-੦੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ।*

**ਸਕੱਤਰ,**

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*

*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਜਨਵਰੀ ਤੋਂ 15 ਫਰਵਰੀ ਤਕ ਦੇ ਇਤਿਹਾਸਕ ਦਿਹਾੜੇ

੧੭ ਜਨਵਰੀ ਸਰਕਾਰ ਨੇ ਗੁਰਦੁਆਰਾ ਸੈਂਟਰਲ ਬੋਰਡ ਦਾ ਨਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਜੋਂ ਪ੍ਰਵਾਨ ਕਰ ਲਿਆ। (੧੭-੧-੧੯੨੭)

੨੦ ਜਨਵਰੀ ਸਿੱਖਾਂ ਨੇ ਚਾਬੀਆਂ ਦਾ ਮੋਰਚਾ ਜਿੱਤਿਆ ਤੇ ਸਰਕਾਰ ਨੇ ਚਾਬੀਆਂ ਸਿੱਖਾਂ ਨੂੰ ਸੌਂਪੀਆਂ। (੨੦-੧-੧੯੨੨)

੨੪ ਜਨਵਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੧੨੯ ਮੈਂਬਰਾਂ ਅਤੇ ਦਸ ਹਜ਼ਾਰ ਸਿੱਖਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ਜਾਨਾਂ ਵਾਰਨ ਦਾ ਪ੍ਰਣ ਕੀਤਾ। (੨੪-੧-੧੯੬੦)

੨੫ ਜਨਵਰੀ ਸਿੱਖਾਂ ਦਾ ਇਕ ਜੱਥਾ ਤਰਨ ਤਾਰਨ ਵਿਖੇ ਪੁੱਜਾ ਅਤੇ ਮਹੰਤ ਦੇ ਕਿਰਾਏ ਦੇ ਬੰਦਿਆਂ ਨੇ ਸਿੱਖਾਂ 'ਤੇ ਹਮਲਾ ਕਰ ਦਿੱਤਾ, ਜਿਸ ਨਾਲ ਭਾਈ ਹਜ਼ਾਰਾ ਸਿੰਘ, ਭਾਈ ਹੁਕਮ ਸਿੰਘ ਅਤੇ ਕਈ ਹੋਰ ਸਿੰਘ ਸਖ਼ਤ ਜ਼ਖ਼ਮੀ ਹੋਏ। ਭਾਈ ਹਜ਼ਾਰਾ ਸਿੰਘ ੨੭ ਜਨਵਰੀ ਅਤੇ ਭਾਈ ਹੁਕਮ ਸਿੰਘ ੪ ਫਰਵਰੀ ਨੂੰ ਅਕਾਲ ਚਲਾਣਾ ਕਰ ਗਏ। ਇਹ ਦੋਵੇਂ ਗੁਰਸਿੱਖ ਅਕਾਲੀ ਲਹਿਰ ਦੇ ਪਹਿਲੇ ਸ਼ਹੀਦ ਸਨ। (੨੫-੧-੧੯੨੧)

੨੭ ਜਨਵਰੀ ਬਾਬਾ ਦੀਪ ਸਿੰਘ ਜੀ ਦਾ ਜਨਮ ਭਾਈ ਭਗਤ ਸਿੰਘ ਦੇ ਗ੍ਰਹਿ ਮਾਤਾ ਜਿਊਣੀ ਜੀ ਦੀ ਕੁੱਖੋਂ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਪਹੂਵਿੰਡ ਵਿਖੇ ਹੋਇਆ। (੧੪ ਮਾਘ)

੩੦ ਜਨਵਰੀ ਭਾਈ ਹਕੀਕਤ ਰਾਏ ਨੂੰ ਸ਼ਹੀਦ ਕੀਤਾ ਗਿਆ। (੩੦-੧-੧੭੪੨)

੩੧ ਜਨਵਰੀ (ੳ) ਸਿੱਖਾਂ ਦੇ ਧਾਰਮਿਕ ਚਿੰਨ੍ਹ ਕਿਰਪਾਨ 'ਤੇ ਲੱਗੀ ਪਾਬੰਦੀ ਵਾਪਸ ਲਈ ਗਈ ਅਤੇ ਇੱਕ ਨੋਟੀਫਿਕੇਸ਼ਨ ਰਾਹੀਂ ਐਲਾਨ ਕੀਤਾ ਗਿਆ ਕਿ ਕਿਰਪਾਨ ਹਥਿਆਰ ਨਹੀਂ ਹੈ। (੩੧-੧-੧੯੩੬)

੨ ਫਰਵਰੀ ਵਿਆਹ ਪੁਰਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ। (ਮਾਘ ਸੁਦੀ ੫)

੯ ਫਰਵਰੀ ਵੱਡਾ ਘੱਲੂਘਾਰਾ ਕੁੱਪ ਰੋਹੀੜਾ (ਸੰਗਰੂਰ) (੨੭ ਮਾਘ)

੧੦ ਫਰਵਰੀ ਅੰਗਰੇਜ਼ਾਂ ਤੇ ਸਿੱਖਾਂ ਵਿਚ ਸਭਰਾਵਾਂ ਦੀ ਲੜਾਈ ਵਿਚ ਲਾਲ ਸਿੰਘ, ਤੇਜ ਸਿੰਘ ਅਤੇ ਗੁਲਾਬ ਸਿੰਘ ਡੋਗਰੇ ਦੀ ਗ਼ੱਦਾਰੀ ਦੇ ਕਾਰਨ ਸਿੱਖਾਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ ਅਤੇ ਮਹਾਨ ਜਰਨੈਲ ਸ. ਸ਼ਾਮ ਸਿੰਘ ਅਟਾਰੀਵਾਲਾ ਸ਼ਹੀਦ ਹੋ ਗਏ। (੧੦-੨-੧੮੪੬)

੧੧ ਫਰਵਰੀ ਜਨਮ ਦਿਹਾੜਾ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ। (੨੯ ਮਾਘ)

੧੨ ਫਰਵਰੀ ਜਨਮ ਦਿਹਾੜਾ ਭਗਤ ਰਵਿਦਾਸ ਜੀ (ਮਾਘ ਸੁਦੀ ਪੂਰਨਮਾਸੀ)

**ਗੁਰਬਾਣੀ ਵਿਚਾਰ:**

# ਮਾਘਿ ਮਜਨੁ ਸੰਗਿ ਸਾਧੂਆ...

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥*
*ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥*
*ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥*
*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥*
*ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥*
*ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥*
*ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥*
*ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥*

ਮਾਘ ਵਿਚ (ਮਾਘੀ ਵਾਲੇ ਦਿਨ) ਲੋਕ ਪ੍ਰਯਾਗ ਆਦਿਕ ਤੀਰਥਾਂ 'ਤੇ ਇਸ਼ਨਾਨ ਕਰਨਾ ਬੜਾ ਪੁੰਨ ਸਮਝਦੇ ਹਨ, ਪਰ ਹੇ ਭਾਈ! ਤੂੰ ਗੁਰਮੁਖਾਂ ਦੀ ਸੰਗਤਿ ਵਿਚ (ਬੈਠ, ਇਹੀ ਹੈ ਤੀਰਥਾਂ ਦਾ) ਇਸ਼ਨਾਨ, ਉਨ੍ਹਾਂ ਦੀ ਚਰਨ-ਧੂੜ ਵਿਚ ਇਸ਼ਨਾਨ ਕਰ (ਨਿਮਰਤਾ-ਭਾਵ ਨਾਲ ਗੁਰਮੁਖਾਂ ਦੀ ਸੰਗਤ ਕਰ, ਉਥੇ) ਪਰਮਾਤਮਾ ਦਾ ਨਾਮ ਜਪ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣ, ਹੋਰ ਸਭਨਾਂ ਨੂੰ ਇਹ ਨਾਮ ਦੀ ਦਾਤ ਵੰਡ, (ਇਸ ਤਰ੍ਹਾਂ) ਕਈ ਜਨਮਾਂ ਦੇ ਕੀਤੇ ਕਰਮਾਂ ਤੋਂ ਪੈਦਾ ਹੋਈ ਵਿਕਾਰਾਂ ਦੀ ਮੈਲ਼ (ਤੇਰੇ ਮਨ ਤੋਂ) ਲਹਿ ਜਾਏਗੀ, ਤੇਰੇ ਮਨ ਵਿੱਚੋਂ ਅਹੰਕਾਰ ਦੂਰ ਹੋ ਜਾਏਗਾ।

(ਸਿਮਰਨ ਦੀ ਬਰਕਤਿ ਨਾਲ) ਕਾਮ ਵਿਚ, ਕ੍ਰੋਧ ਵਿਚ ਨਹੀਂ ਫਸੀਦਾ, ਲੋਭ-ਕੁੱਤਾ ਭੀ ਮੁੱਕ ਜਾਂਦਾ ਹੈ (ਲੋਭ, ਜਿਸ ਦੇ ਅਸਰ ਹੇਠ ਮਨੁੱਖ ਕੁੱਤੇ ਵਾਂਗ ਦਰ-ਦਰ 'ਤੇ ਭਟਕਦਾ ਹੈ)। ਇਸ ਸੱਚੇ ਰਸਤੇ ਉੱਤੇ ਤੁਰਿਆਂ ਜਗਤ ਵੀ ਸ਼ੋਭਾ ਕਰਦਾ ਹੈ। ਅਠਾਹਠ ਤੀਰਥਾਂ ਦਾ ਇਸ਼ਨਾਨ, ਸਾਰੇ ਪੁੰਨ ਕਰਮ, ਜੀਵਾਂ ਉੱਤੇ ਦਇਆ ਕਰਨੀ ਜੋ ਧਾਰਮਿਕ ਕੰਮ ਮੰਨੀ ਗਈ ਹੈ (ਇਹ ਸਭ ਕੁਝ ਸਿਮਰਨ ਦੇ ਵਿਚ ਹੀ ਆ ਜਾਂਦਾ ਹੈ)।

ਪਰਮਾਤਮਾ ਕਿਰਪਾ ਕਰ ਕੇ ਜਿਸ ਮਨੁੱਖ ਨੂੰ (ਸਿਮਰਨ ਦੀ ਦਾਤ) ਦਿੰਦਾ ਹੈ, ਉਹ ਮਨੁੱਖ (ਜ਼ਿੰਦਗੀ ਦੇ ਸਹੀ ਰਸਤੇ ਦੀ ਪਛਾਣ ਵਾਲਾ) ਸਿਆਣਾ ਹੋ ਜਾਂਦਾ ਹੈ।

ਹੇ ਨਾਨਕ! ਜਿਨ੍ਹਾਂ ਨੂੰ ਪਿਆਰਾ ਪ੍ਰਭੂ ਮਿਲ ਪਿਆ ਹੈ, ਮੈਂ ਉਨ੍ਹਾਂ ਤੋਂ ਸਦਕੇ ਹਾਂ। ਮਾਘ ਮਹੀਨੇ ਵਿਚ ਸਿਰਫ਼ ਉਹੀ ਸੁੱਚੇ ਬੰਦੇ ਆਖੇ ਜਾਂਦੇ ਹਨ, ਜਿਨ੍ਹਾਂ ਉੱਤੇ ਪੂਰਾ ਸਤਿਗੁਰੂ ਦਇਆਵਾਨ ਹੁੰਦਾ ਹੈ (ਤੇ ਜਿਨ੍ਹਾਂ ਨੂੰ ਸਿਮਰਨ ਦੀ ਦਾਤ ਦਿੰਦਾ ਹੈ) ॥੧੨॥

*ਸੰਪਾਦਕੀ...*

# ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਦੁਨੀਆਂ ਵਿਚ ਕਿੰਨੇ ਹੀ ਪੀਰ, ਪੈਗ਼ੰਬਰ, ਔਲੀਏ ਤੇ ਧਰਮ ਗੁਰੂ ਹੋਏ ਹਨ। ਧਰਮ ਦੇ ਖੇਤਰ ਵਿਚ ਉਨ੍ਹਾਂ ਦਾ ਆਪਣਾ-ਆਪਣਾ ਸਥਾਨ ਹੈ। ਪਰ ਸ੍ਰੀ ਗੁਰੂ ਗੋਵਿੰਦ ਸਿੰਘ ਜੀ ਐਸੇ ਗੁਰੂ ਹੋਏ ਹਨ ਜਿਨ੍ਹਾਂ ਨੇ ਧਰਮ ਤੇ ਕੌਮ ਦੀ ਖਾਤਰ ਆਪਣਾ ਸਾਰਾ ਸਰਬੰਸ ਹੀ ਵਾਰ ਦਿੱਤਾ। ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਸੰਗਰਾਮ ਬੜਾ ਵਿਸ਼ਾਲ ਤੇ ਵਿਲੱਖਣ ਹੈ, ਜਿਸ ਦਾ ਅੰਤ ਪਾਉਣਾ, ਕਿਸੇ ਮਨੁੱਖ ਦੇ ਵੱਸ ਦੀ ਗੱਲ ਨਹੀਂ। ਆਪ ਜੀ ਲਗਪਗ ੪੨ ਸਾਲ ਦੇ ਕਰੀਬ ਸਰੀਰਕ ਜਾਮੇ ਵਿਚ ਇਸ ਸੰਸਾਰ ਵਿਚ ਵਿਚਰੇ ਅਤੇ ੧੭੦੮ ਈ. ਨੂੰ ਜੋਤੀ-ਜੋਤਿ ਸਮਾ ਗਏ। ਆਪ ਜੀ ਨੇ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਵਿਖੇ ਸ੍ਰੀ ਆਦਿ (ਗੁਰੂ) ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਬਖ਼ਸ਼ੀ ਤੇ ਸਮੁੱਚੇ ਸਿੱਖ ਜਗਤ ਨੂੰ ਸਦੀਵੀ ਤੌਰ 'ਤੇ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤਾਬਿਆ ਕੀਤਾ।

ਇਸ ਫ਼ਾਨੀ ਸੰਸਾਰ ਵਿਚ ਕਲਗੀਧਰ ਪਾਤਸ਼ਾਹ ਵਰਗਾ ਸਰਬੰਸਦਾਨੀ ਹੋਰ ਕੌਣ ਹੋਵੇਗਾ? ਜਿਨ੍ਹਾਂ ਦੇ ਪੜਦਾਦਾ ਗੁਰੂ (ਸ੍ਰੀ ਗੁਰੂ ਅਰਜਨ ਦੇਵ ਜੀ) ਸ਼ਹੀਦ, ਪਿਤਾ ਗੁਰੂ (ਸ੍ਰੀ ਗੁਰੂ ਤੇਗ ਬਹਾਦਰ ਜੀ) ਸ਼ਹੀਦ, ਮਾਤਾ (ਮਾਤਾ ਗੁਜਰੀ ਜੀ) ਸ਼ਹੀਦ, ਲਖਤੇ ਜਿਗਰ ਚਾਰੇ ਦੇ ਚਾਰੇ ਸਪੁੱਤਰ (ਸਾਹਿਬਜ਼ਾਦਾ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਜੀ) ਸ਼ਹੀਦ ਅਤੇ ਭੂਆ, ਬੀਬੀ ਵੀਰੋ ਜੀ ਦੇ ਪੰਜ ਸਪੁੱਤਰ ਸ਼ਹੀਦ, ਇਸ ਤੋਂ ਇਲਾਵਾ ਗੁਰੂ ਸਾਹਿਬ ਦੇ ਜ਼ਿੰਦ-ਜਾਨ ਤੋਂ ਪਿਆਰੇ ਬੇਅੰਤ ਸਿੱਖ ਸ਼ਹੀਦ ਹੋਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਗਵਾਈ ਵਿਚ ਸਭ ਤੋਂ ਪਹਿਲਾਂ ਭੰਗਾਣੀ ਦੀ ਜੰਗ ਵਿਚ ਫਿਰ ਸ੍ਰੀ ਅਨੰਦਪੁਰ ਸਾਹਿਬ ਤੋਂ ਲੈ ਕੇ ਸਰਸਾ ਕੰਢੇ ਹੋਏ ਜੰਗ ਵਿੱਚ ਤੇ ਫਿਰ ਚਮਕੌਰ ਦੀ ਗੜ੍ਹੀ ਵਿੱਚ ਦੋ ਵੱਡੇ ਸਾਹਿਬਜ਼ਾਦਿਆਂ ਸਮੇਤ ਬਹੁਤ ਸਾਰੇ ਸਿੱਖਾਂ ਨੇ ਸ਼ਹਾਦਤਾਂ ਪਾਈਆਂ ਸਨ। ਇਸ ਤੋਂ ਬਾਅਦ ਸੂਬਾ-ਏ-ਸਰਹਿੰਦ ਵਜ਼ੀਰ ਖਾਨ ਨੇ ਛੋਟੇ ਸਾਹਿਬਜ਼ਾਦਿਆਂ ਨੂੰ ਸਰਹਿੰਦ ਦੀਆਂ ਨੀਂਹਾਂ ਵਿੱਚ ਜ਼ਿੰਦਾ ਚਿਣ ਕੇ ਸ਼ਹੀਦ ਕਰ ਦਿੱਤਾ ਅਤੇ ਇੱਥੇ ਹੀ ਉਨ੍ਹਾਂ ਤੋਂ ਬਾਅਦ ਮਾਤਾ ਗੁਜਰੀ ਜੀ ਬਜ਼ੁਰਗ ਅਵਸਥਾ ਵਿਚ ਜ਼ਾਲਮ ਹਕੂਮਤ ਦੇ ਤਸੀਹੇ ਝੱਲਦੇ ਹੋਏ ਸ਼ਹਾਦਤ ਪਾ ਗਏ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਰਗਾ ਇਸ ਦੁਨੀਆਂ ਵਿਚ ਤਿਆਗੀ ਵੀ ਕੋਈ ਨਹੀਂ ਹੋ ਸਕਦਾ। ਆਪਣਾ ਰਹਿਣ ਬਸੇਰਾ ਅਨੰਦਾਂ ਦੀ ਪੁਰੀ ਸ੍ਰੀ ਅਨੰਦਪੁਰ ਸਾਹਿਬ ਤੇ ਹੋਰ ਕਿੰਨੀਆਂ ਹੀ ਕੀਮਤੀ ਵਸਤੂਆਂ ਛੱਡ ਕੇ ਇਕ ਮੁਸਾਫ਼ਰ ਦੀ ਤਰ੍ਹਾਂ ਤੁਰ ਪਏ ਸਨ। ਗੁਰੂ ਸਾਹਿਬ ਦੇ ਜਿਗਰੇ ਵਰਗਾ ਹੋਰ ਜਿਗਰਾ ਕਿਸ ਦਾ ਹੋਵੇਗਾ ਜਿਨ੍ਹਾਂ ਨੇ ਆਪਣੇ ਲਖਤੇ ਜਿਗਰ, ਪਰਿਵਾਰ ਅਤੇ ਜਾਨ ਤੋਂ ਪਿਆਰੇ ਬੇਅੰਤ ਗੁਰਸਿੱਖਾਂ ਤੇ ਸ਼ਰਧਾਲੂਆਂ ਦੀਆਂ ਕੁਰਬਾਨੀਆਂ ਆਪਣੇ ਅੱਖੀਂ ਡਿੱਠੀਆਂ ਹੋਣ। ਇੰਨਾ ਕੁਝ ਹੋਣ ਦੇ ਵਾਬਜੂਦ ਵੀ ਗੁਰੂ ਸਾਹਿਬ ਚੜ੍ਹਦੀ ਕਲਾ ਵਿੱਚ ਰਹੇ ਤੇ ਮਾਛੀਵਾੜੇ ਦੇ ਜੰਗਲ ਵਿੱਚ ਆ ਕੇ ਅਕਾਲ ਪੁਰਖ ਦਾ ਸ਼ੁਕਰਾਨਾ ਕਰਦੇ ਹੋਏ ਫੁਰਮਾਇਆ-

*'ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ॥*
*ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਿਣਾ॥...*
*ਯਾਰੜੇ ਦਾ ਸਾਨੂੰ ਸੱਥਰ ਚੰਗਾ ਭੱਠ ਖੇੜਿਆਂ ਦਾ ਰਹਿਣਾ॥'*

ਗੁਰੂ ਸਾਹਿਬ ਕਿੰਨੇ ਵਿਸ਼ਾਲ ਹਿਰਦੇ ਦੇ ਮਾਲਕ ਸਨ ਆਪ ਜੀ ਨੇ ਖਿਦਰਾਣੇ ਦੀ ਢਾਬ 'ਤੇ ਜੰਗ

ਵਿਚ ਜੂਝ ਕੇ ਸ਼ਹੀਦ ਹੋਏ ਸਿੰਘਾਂ ਨੂੰ ਆਪਣੇ ਹਿਰਦੇ ਨਾਲ ਲਾਇਆ ਤੇ ਬੇਅੰਤ ਬਖ਼ਸ਼ਿਸ਼ਾਂ ਦਿੱਤੀਆਂ ਜਦੋਂਕਿ ਇਹ ਸਿੰਘ ਸ੍ਰੀ ਅਨੰਦਪੁਰ ਸਾਹਿਬ ਤੋਂ ਗੁਰੂ ਜੀ ਨੂੰ ਬੇਦਾਵਾ ਲਿਖ ਕੇ ਦੇ ਆਏ ਸਨ, ਭਾਵ ਉਨ੍ਹਾਂ ਦਾ ਸਾਥ ਛੱਡ ਕੇ ਭੱਜ ਆਏ ਸਨ। ਫਿਰ ਗੁਰੂ ਸਾਹਿਬ ਜੀ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ ਵਿਖੇ ਆ ਬਿਰਾਜੇ। ਇੱਥੇ ਜੁੜੇ ਸਿੱਖਾਂ ਦੇ ਭਾਰੀ ਇਕੱਠ ਵਿਚ ਜਦੋਂ ਮਾਤਾ ਸੁੰਦਰੀ ਜੀ ਨੇ ਗੁਰੂ ਸਾਹਿਬ ਨੂੰ ਪੁੱਛਿਆ? ਕਿ ਚਾਰੇ ਸਾਹਿਬਜ਼ਾਦੇ ਨਜ਼ਰ ਨਹੀਂ ਆਉਂਦੇ, ਤਾਂ ਗੁਰੂ ਜੀ ਨੇ ਸਿੱਖਾਂ ਵੱਲ ਹੱਥ ਕਰਕੇ ਫੁਰਮਾਇਆ-

*'ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ,*
*ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜਾਰ'*

ਭਾਵ ਇਨ੍ਹਾਂ ਪਿਆਰੇ ਸਿੱਖਾਂ ਤੋਂ ਮੈਂ ਆਪਣੇ ਚਾਰੇ ਸਾਹਿਬਜ਼ਾਦੇ ਕੁਰਬਾਨ ਕਰ ਦਿੱਤੇ ਹਨ, ਹੁਣ ਇਹ ਸਾਰੇ ਹੀ ਮੇਰੇ ਸਾਹਿਬਜ਼ਾਦੇ ਹਨ। ਇੱਥੇ ਹੀ ਬੱਸ ਨਹੀਂ ਗੁਰੂ ਸਾਹਿਬ ਨੇ ਤਾਂ ਆਪਣੇ ਸਿੱਖਾਂ ਨੂੰ ਮਹਾਨ ਵਡਿਆਈ ਬਖ਼ਸ਼ਦੇ ਹੋਏ ਇੱਥੋਂ ਤਕ ਫੁਰਮਾਇਆ- 'ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀਂ ਮੋ ਸੇ ਗਰੀਬ ਕਰੋਰ ਪਰੇ' ਸੋ ਗੁਰੂ ਤੇ ਸਿੱਖ ਦਾ ਬੜਾ ਡੂੰਘਾ ਤੇ ਗੂੜ੍ਹਾ ਸੰਬੰਧ ਹੈ। ਦੁਨੀਆਂ ਦੇ ਇਤਿਹਾਸ ਵਿੱਚ ਸ਼ਾਇਦ ਹੀ ਕੋਈ ਅਜਿਹਾ ਪੈਗੰਬਰ, ਪੀਰ ਜਾਂ ਧਾਰਮਿਕ ਗੁਰੂ ਹੋਵੇਗਾ, ਜਿਸ ਨੇ ਆਪਣੇ ਚੇਲੇ ਜਾਂ ਮੁਰੀਦ ਨੂੰ ਇੰਨਾਂ ਮਾਣ ਤੇ ਪਿਆਰ ਬਖ਼ਸ਼ਿਸ਼ ਕੀਤਾ ਹੋਵੇ। ਇਹ ਸਿਰਫ ਤੇ ਸਿਰਫ ਸਿੱਖ ਧਰਮ ਦੇ ਹਿੱਸੇ ਆਇਆ ਹੈ। ਸਭ ਤੋਂ ਪਹਿਲਾਂ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸੇਵਕ (ਚੇਲੇ) ਨੂੰ ਆਪਣੀ ਜੋਤਿ ਬਖ਼ਸ਼ਦਿਆਂ ਗੁਰੂ ਸਥਾਪਿਤ ਕੀਤਾ। ਗੁਰੂ ਨਾਨਕ ਸਾਹਿਬ ਦੇ ਦਸਵੇਂ ਜਾਮੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ/ਸੇਵਕਾਂ (ਚੇਲਿਆਂ) ਵਿਚੋਂ ਪੰਜ ਸਿੱਖਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਉਣ ਉਪਰੰਤ ਪੰਜ ਪਿਆਰਿਆਂ ਦਾ ਖਿਤਾਬ ਬਖ਼ਸ਼ਿਆ ਤੇ ਉਨ੍ਹਾਂ ਤੋਂ ਆਪ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ- 'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ' ਕਹਿਲਾਏ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਤੇ ਸੇਵਕਾਂ ਦੀ ਮਦਦ ਨਾਲ ਜ਼ਬਰ ਤੇ ਜ਼ੁਲਮ ਦੇ ਵਿਰੁੱਧ ਕਈ ਯੁੱਧ ਕੀਤੇ, ਪਰ ਕਦੇ ਵੀ ਕਿਸੇ ਦੁਸ਼ਮਣ ਉਪਰ ਪਹਿਲਾਂ ਹਮਲਾ ਨਹੀਂ ਕੀਤਾ ਤੇ ਨਾ ਹੀ ਕਦੇ ਕਿਸੇ ਨਿਹੱਥੇ ਉਪਰ ਵਾਰ ਕੀਤਾ। ਸਿੱਖ ਇਤਿਹਾਸ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਗੁਰੂ ਸਾਹਿਬ ਅਤੇ ਗੁਰੂ ਕੇ ਖ਼ਾਲਸੇ ਨੇ ਕਦੇ ਪਿੱਠ ਨਹੀਂ ਦਿਖਾਈ, ਨਾ ਕਦੇ ਡੋਲਿਆ ਤੇ ਨਾ ਹੀ ਕਿਸੇ ਅੱਗੇ ਝੁਕਿਆ, ਉਹ ਹਮੇਸ਼ਾ ਚੜ੍ਹਦੀ ਕਲਾ ਵਿੱਚ ਹੀ ਰਿਹਾ ਹੈ। ਗੁਰੂ ਸਾਹਿਬ ਨੇ ਨਾ ਚਾਹੁੰਦੇ ਹੋਏ ਵੀ ਜੋ ਜੰਗ ਕੀਤੇ ਉਸ ਵਿਚ ਵੇਖਣ ਵਾਲੀ ਖਾਸ ਗੱਲ ਇਹ ਹੈ, ਕਿ ਉਨ੍ਹਾਂ ਨੇ ਜਿਹੜੇ ਦੁਸ਼ਮਣ ਨੂੰ ਸੋਧਿਆ (ਜਖ਼ਮੀ ਕੀਤਾ ਜਾਂ ਮਾਰਿਆ) ਉਸ ਦੇ ਇਲਾਜ ਜਾਂ ਸਸਕਾਰ ਲਈ ਕੁਝ ਸਹਾਇਤਾ ਵੀ ਪ੍ਰਦਾਨ ਕੀਤੀ, ਭਾਵ ਗੁਰੂ ਸਾਹਿਬ ਵੱਲੋਂ ਛੱਡੇ ਤੀਰਾਂ ਦੀ ਨੋਕ 'ਤੇ ਕੁਝ (ਇਕ ਤੋਲਾ ਜਾਂ ਇਸ ਤੋਂ ਵੱਧ ਵੀ) ਸੋਨਾ ਲੱਗਿਆ ਹੁੰਦਾ ਸੀ, ਤਾਂ ਕਿ ਜਿਸ ਨੂੰ ਉਹ ਤੀਰ ਲੱਗੇ ਜੇਕਰ ਉਹ ਜਖ਼ਮੀ ਹੋਵੇ ਤਾਂ ਆਪਣਾ ਇਲਾਜ ਕਰਵਾ ਸਕੇ ਅਤੇ ਜੇਕਰ ਮਰ ਜਾਵੇ, ਤਾਂ ਉਸ ਦਾ ਅੰਤਿਮ ਸਸਕਾਰ ਕੀਤਾ ਜਾ ਸਕੇ। ਦੁਨੀਆਂ ਦੇ ਇਤਿਹਾਸ ਵਿੱਚ ਹੋਣ ਵਾਲੇ ਜੰਗਾਂ-ਯੁੱਧਾਂ ਸਮੇਂ ਅਜਿਹੀ ਦਿਆਨਤਦਾਰੀ ਕਿਧਰੇ ਨਹੀਂ ਮਿਲਦੀ, ਕਿ ਪਹਿਲਾਂ ਦੁਸ਼ਮਣ ਨੂੰ ਫੱਟੜ ਕੀਤਾ ਜਾਵੇ ਜਾਂ ਮਾਰ ਦਿੱਤਾ ਜਾਵੇ ਤੇ ਫਿਰ ਉਸ ਦੇ ਇਲਾਜ ਲਈ ਕੁਝ ਮਦਦ ਵੀ ਕੀਤੀ ਗਈ ਹੋਵੇ। ਇਤਿਹਾਸ ਵਿਚ ਇਹ ਵੀ ਜ਼ਿਕਰ ਮਿਲਦਾ ਹੈ, ਕਿ ਕਈ ਵਾਰ ਦੁਸ਼ਮਣ ਦੀ ਫ਼ੌਜ ਵਲੋਂ ਲੜਣ ਵਾਲੇ ਜਰਨੈਲ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਕੇ ਗੁਰੂ ਜੀ ਦੀ ਸ਼ਰਨ ਵਿਚ ਆ ਗਏ ਤੇ ਉਨ੍ਹਾਂ ਦੇ ਮੁਰੀਦ ਬਣ ਗਏ ਸਨ। ਕਹਿਣ ਤੋਂ ਭਾਵ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਤਿਭਾਸ਼ੀਲ ਸ਼ਖ਼ਸੀਅਤ ਦਾ ਉਨ੍ਹਾਂ ਦੇ ਦਰਸ਼ਨ ਕਰਨ ਵਾਲਿਆਂ ਉੱਤੇ ਕਾਇਆ-ਕਲਪ ਕਰ ਦੇਣ ਵਾਲਾ ਗਹਿਰਾ ਪ੍ਰਭਾਵ

ਪਿਆ ਤੇ ਉਹ ਗੁਰੂ ਜੀ ਦੇ ਮਰਜੀਵੜੇ ਸਿੱਖ ਹੋ ਨਿਤਰੇ। ਕਲਗੀਧਰ ਪਾਤਸ਼ਾਹ ਜੀ ਨੇ ਜਿਹੜੀਆਂ ਕੀਮਤਾਂ ਦੀ ਸਥਾਪਨਾ ਕੀਤੀ, ਉਹ ਚਿਰ-ਜੀਵੀ, ਲੋਕ-ਹਿਤਕਾਰੀ ਅਤੇ ਕਲਿਆਣਕਾਰੀ ਹਨ। ਸੋ ਅਜਿਹੀ ਸਖਸ਼ੀਅਤ ਦੀ ਪ੍ਰਤਿਭਾ ਦੇ ਗੁਣਾਂ ਨੂੰ ਬਿਆਨ ਕਰਨਾ ਕਠਿਨ ਹੀ ਨਹੀਂ, ਬਲਕਿ ਨਾਮੁਮਕਿਨ ਵੀ ਹੈ। ਆਪ ਜੀ ਦੇ ਗੁਣਾਂ ਨੂੰ ਦੇਸੀ-ਵਿਦੇਸ਼ੀ, ਸਿੱਖ ਅਤੇ ਗ਼ੈਰ-ਸਿੱਖ ਕਵੀਆਂ ਨੇ ਆਪਣੇ-ਆਪਣੇ ਮਨ ਦੇ ਵਲਵਲਿਆਂ ਅਨੁਸਾਰ ਬਿਆਨ ਕਰਨ ਦੇ ਜਤਨ ਕੀਤੇ ਹਨ। ਸੰਸਾਰ ਵਿਚ ਸ਼ਾਇਦ ਹੀ ਕੋਈ ਅਜਿਹਾ ਮਹਾਂਪੁਰਸ਼ ਹੋਵੇਗਾ, ਜਿਸ ਨੂੰ ਇੰਨੇ ਲਕਬਾਂ ਨਾਲ ਨਿਵਾਜਿਆ ਗਿਆ ਹੋਵੇ। ਜਿਵੇਂ- ਸ਼ਾਹੇ-ਸ਼ਹਿਨਸ਼ਾਹ, ਬਾਦਸ਼ਾਹ ਦਰਵੇਸ਼, ਸਾਹਿਬ-ਏ-ਕਮਾਲ, ਕਲਗੀਧਰ ਪਿਤਾ, ਨੀਲੇ ਦਾ ਸ਼ਾਹ-ਅਸਵਾਰ, ਵਾਜ਼ਾਂ ਵਾਲਾ, ਅੰਮ੍ਰਿਤ ਦਾ ਦਾਤਾ, ਧਰਮ ਰਖਸ਼ਕ, ਪੰਥ ਦਾ ਵਾਲੀ ਤੇ ਸਰਬੰਸਦਾਨੀ ਆਦਿ।

# ਗੁਰਦੁਆਰਾ ਪ੍ਰਬੰਧਕ ਸੁਚੇਤ ਹੋਣ

ਗੁਰਦੁਆਰਿਆਂ ਵਿਚ ਬਿਜਲੀ ਦੇ ਸਰਕਟ ਸ਼ਾਰਟ ਹੋਣ ਕਾਰਨ ਅੱਗਾਂ ਲੱਗਣ ਦੀਆਂ ਦੁੱਖਦਾਈ ਘਟਨਾਵਾਂ ਕਾਰਨ ਹੋਰ ਨੁਕਸਾਨ ਦੇ ਨਾਲ-ਨਾਲ ਕਈ ਵਾਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵੀ ਅਗਨ ਭੇਟ ਹੋ ਜਾਂਦੇ ਹਨ। ਗੁਰਦੁਆਰਿਆਂ ਵਿਚ ਸ਼ਰਧਾ-ਵੱਸ ਕਈ ਤਰ੍ਹਾਂ ਦੇ ਸਜਾਵਟੀ ਲੈਂਪ, ਬਿਜਲੀ ਦੀਆਂ ਲੜੀਆਂ ਆਦਿ ਲਗਾਈਆਂ ਜਾਂਦੀਆਂ ਹਨ, ਜਿਨ੍ਹਾਂ ਦੀਆਂ ਤਾਰਾਂ ਦੇ ਜੋੜ ਉਚਿਤ ਢੰਗ ਨਾਲ ਨਹੀਂ ਲਗਾਏ ਜਾਂਦੇ। ਸਰਕਟ ਸ਼ਾਰਟ ਹੋਣ ਕਾਰਨ ਜਦ ਕੋਈ ਦੁੱਖਦਾਈ ਘਟਨਾ ਵਾਪਰ ਜਾਂਦੀ ਹੈ ਤਾਂ ਬੇਵੱਸੀ ਜ਼ਾਹਿਰ ਕਰ ਕੇ ਛੁਟਕਾਰਾ ਪਾਉਣ ਦਾ ਯਤਨ ਕੀਤਾ ਜਾਂਦਾ ਹੈ ਜਾਂ ਫਿਰ ਕਈ ਵਾਰ ਅਣਗਹਿਲੀ ਨੂੰ ਛੁਪਾਉਣ ਲਈ ਕਿਸੇ ਨਾ ਕਿਸੇ 'ਤੇ ਸ਼ੱਕ ਦੀ ਸੂਈ ਟਿਕਾ ਦਿੱਤੀ ਜਾਂਦੀ ਹੈ, ਜੋ ਉਚਿਤ ਨਹੀਂ। ਗੁਰੂ-ਘਰਾਂ ਦੇ ਪ੍ਰਬੰਧਕਾਂ ਨੂੰ ਨਿਮਰਤਾ ਪੂਰਵਕ ਅਪੀਲ ਕੀਤੀ ਜਾਂਦੀ ਹੈ ਕਿ ਗੁਰਦੁਆਰਾ ਸਾਹਿਬ ਅੰਦਰ ਏ.ਸੀ., ਕੂਲਰ, ਪੱਖੇ, ਲਾਈਟਾਂ, ਧੂਫ, ਦੀਵਾ-ਬੱਤੀ ਆਦਿ ਤਦ ਤੱਕ ਹੀ ਜਾਰੀ ਰੱਖਣਾ ਚਾਹੀਦਾ ਹੈ ਜਦ ਤਕ ਕੋਈ ਨਿਗਰਾਨੀ ਵਾਲਾ ਹਾਜ਼ਰ ਹੋਵੇ। ਗੁਰਦੁਆਰਾ ਸਾਹਿਬ ਦੇ ਕਿਵਾੜ ਬੰਦ ਕਰਨ ਸਮੇਂ ਜਾਂ ਬਾਹਰ ਜਾਣ ਸਮੇਂ ਬਿਜਲਈ ਉਪਕਰਣ, ਧੂਫ, ਦੀਵਾਬੱਤੀ ਬੰਦ ਕਰਕੇ ਜਾਣਾ ਚਾਹੀਦਾ ਹੈ। ਗੁਰਦੁਆਰੇ ਅੰਦਰ ਬਿਜਲੀ ਦੀਆਂ ਤਾਰਾਂ ਸਮੇਤ ਸਮੁੱਚੀ ਫਿਟਿੰਗ ਆਦਿ ਉਚਿਤ ਢੰਗ ਨਾਲ ਕੀਤੀ ਜਾਵੇ। ਸੁਖ-ਆਸਣ ਵਾਲੇ ਪਲੰਘ ਨਾਲ ਬਿਜਲੀ ਦੇ ਬੱਲਬ, ਪੱਖੇ ਜਾਂ ਹੋਰ ਕਿਸੇ ਯੰਤਰ ਦੀ ਫਿਟਿੰਗ ਨਾ ਕੀਤੀ ਜਾਵੇ। ਜ਼ਿਆਦਾ ਗਰਮੀ, ਤੇਜ਼ ਹਵਾਵਾਂ ਅਤੇ ਹਨ੍ਹੇਰੀਆਂ ਆਦਿ ਚੱਲਣ ਸਮੇਂ ਅਕਸਰ ਤਾਰਾਂ ਸ਼ਾਰਟ ਹੋਣ ਦਾ ਡਰ ਬਣਿਆ ਰਹਿੰਦਾ ਹੈ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ, ਗ੍ਰੰਥੀ ਸਿੰਘ ਅਤੇ ਸੇਵਾਦਾਰ ਉਪਰੋਕਤ ਦਿੱਤੇ ਸੁਝਾਵਾਂ ਨੂੰ ਅਮਲ 'ਚ ਲਿਆ ਕੇ ਗੁਰੂ ਸਾਹਿਬ ਦੇ ਅਦਬ-ਸਤਿਕਾਰ ਨੂੰ ਯਕੀਨੀ ਬਣਾਉਣ।

**ਸਕੱਤਰ,**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਲੋਕਤੰਤਰ ਦਾ ਵਿਸਮਾਦੀ ਸੰਕਲਪ

*-ਡਾ. ਰਾਜਿੰਦਰ ਸਿੰਘ ਕੁਰਾਲੀ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲ ਮੌਤ ਤੋਂ ਪਾਰ ਜ਼ਿੰਦਗੀ ਦਾ ਸੁਨੇਹਾ ਹੈ। ਤਾਨਾਸ਼ਾਹੀ ਦੀ ਥਾਂ ਲੋਕਤੰਤਰ ਦੀ ਸਵੇਰ ਦਾ ਹੁਸਨ ਹੈ। ਇਤਿਹਾਸ ਦੇ ਦਰਵਾਜ਼ੇ 'ਤੇ *"ਸੁਭ ਕਰਮਨ ਤੇ ਕਬਹੂੰ ਨ ਟਰੋਂ"* ਦੀ ਦਸਤਕ ਹੈ। ਕੂੜ ਦੇ ਹਨੇਰ ਨੂੰ ਚੀਰਦੇ ਚਾਨਣ ਦੇ ਤੀਰਾਂ ਦੀ ਬਰਸਾਤ ਹੈ। ਸ਼ੋਸ਼ਣ ਨੂੰ ਵੰਗਾਰਦੀ ਤੇਗ ਦੀ ਚਮਕ ਹੈ। ਮਜ਼ਲੂਮ ਜਨਤਾ ਦਾ ਹੱਥ ਫੜਨ ਦਾ ਇਕਰਾਰ ਹੈ। ਗੁਰੂ ਜੀ ਕੋਲ ਜਿੱਤ ਦਾ ਮਾਣ ਨਹੀਂ ਵਾਹਿਗੁਰੂ ਜੀ ਕੀ ਫਤਿਹ ਦਾ ਜੈ-ਗਾਨ ਹੈ। ਮਾਨਵਤਾ ਲਈ ਸਰਬੰਸ ਵਾਰ ਦੇਣ ਦਾ ਲਾਸਾਨੀ ਇਤਿਹਾਸ ਹੈ। ਸੰਸਾਰ ਨੂੰ ਆਪਣੇ ਪਰਿਵਾਰ ਵਜੋਂ ਦੇਖਣ ਦੀ ਲੰਮੀ ਨਦਰਿ ਗੁਰੂ ਜੀ ਨੂੰ ਦਸਮੇਸ਼ ਪਿਤਾ ਵਜੋਂ ਸਥਾਪਿਤ ਕਰਦੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਿਅਕਤੀਵਾਦ ਦੀ ਥਾਂ ਸਮੂਹ ਨੂੰ ਕੇਂਦਰ ਵਿਚ ਰੱਖ ਕੇ ਲੋਕਤੰਤਰ ਦੀ ਮਹਾਨਤਾ ਨੂੰ ਮੂਰਤੀਮਾਨ ਕੀਤਾ। ਵਿਅਕਤੀ ਨੂੰ ਨਿੱਜੀ ਲਾਲਸਾ ਲਈ ਸਮਾਜਿਕ ਵਿਵਸਥਾ ਵਿਚ ਖ਼ਲਲ ਪਾਉਣ ਦੀ ਥਾਂ ਦੂਜਿਆਂ ਦੀ ਸੇਵਾ ਲਈ ਸਮਰਪਿਤ ਹੋਣ ਦੀ ਰਮਜ਼ ਸਮਝਾਈ। ਅਕਾਲ ਪੁਰਖ ਨੂੰ ਅੰਗ-ਸੰਗ ਸਮਝ ਕੇ ਨੇਕੀ ਦੇ ਰਾਹ ਤੁਰ ਰਹੇ ਮਨੁੱਖ ਅੰਦਰ ਇੱਕ ਦੂਜੇ ਲਈ ਪਿਆਰ-ਸਤਿਕਾਰ ਤੇ ਦੂਜਿਆਂ ਦੇ ਜਾਇਜ਼ ਅਧਿਕਾਰਾਂ ਦਾ ਸਨਮਾਨ ਕਰਨ ਦਾ ਸੱਭਿਆਚਾਰ ਵਿਕਸਤ ਕੀਤਾ। ਖ਼ਾਲਸੇ ਦਾ ਰੋਮ-ਰੋਮ ਵਾਹਿਗੁਰੂ ਜੀ ਕੀ ਫਤਿਹ ਵਿਚ ਯਕੀਨ ਕਰਦਾ ਹੈ। ਇਸੇ ਕਾਰਨ ਸਿੱਖਾਂ ਨੇ ਸਵਾ ਲੱਖ ਨਾਲ਼ ਜੂਝਣ ਦਾ ਬੇਮਿਸਾਲ ਇਤਿਹਾਸ ਰਚਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਹੀ ਅਰਥਾਂ ਵਿਚ ਲੋਕਤੰਤਰ ਦੀ ਸਟੀਕ ਪਰਿਭਾਸ਼ਾ ਤੇ ਇਸ ਦੀ ਮਹੱਤਤਾ ਤੋਂ ਸੰਸਾਰ ਨੂੰ ਜਾਣੂ ਕਰਵਾਇਆ। ਪ੍ਰਸਿੱਧ ਇਤਿਹਾਸਕਾਰ ਹਰੀ ਰਾਮ ਗੁਪਤਾ ਅਨੁਸਾਰ ਮਨੁੱਖੀ ਅਧਿਕਾਰਾਂ ਦੀ ਰਾਖੀ ਤੇ ਰਾਜਨੀਤਕ ਸੁਤੰਤਰਤਾ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫਰਾਂਸ ਦੀ ਕ੍ਰਾਂਤੀ ਤੋਂ ੯੦ ਸਾਲ ਪਹਿਲਾਂ ਜਬਰ-ਜ਼ੁਲਮ ਤੇ ਤੁਲੀ ਹੋਈ ਹਕੂਮਤ ਖ਼ਿਲਾਫ ਸੰਘਰਸ਼ ਸ਼ੁਰੂ ਕੀਤਾ।

ਪੰਜ ਪਿਆਰਿਆਂ ਦੀ ਸੰਸਥਾ ਲੋਕਤੰਤਰ ਲਈ ਅਦਰਸ਼ ਹੈ, ਇਸ ਵਿਚ ਆਪਹੁਦਰੇਪਣ ਲਈ ਸੂਈ ਦੇ ਨੱਕੇ ਜਿੰਨੀ ਵੀ ਥਾਂ ਨਹੀਂ। ਸਿੱਖ ਅਰਦਾਸ ਵਿਚ ਪੰਜ ਪਿਆਰਿਆਂ ਦਾ ਜ਼ਿਕਰ ਗੁਰੂ ਸਾਹਿਬ ਦੇ ਸ਼ਹੀਦ ਹੋਏ ਸਾਹਿਬਜ਼ਾਦਿਆਂ ਤੋਂ ਪਹਿਲਾਂ ਆਉਣਾ ਇਸ ਸੰਸਥਾ ਦੀ ਮਹਾਨਤਾ ਨੂੰ ਰੂਪਮਾਨ ਕਰਦਾ ਹੈ। ਇੱਥੇ ਮਾਨਵਤਾ ਦੇ ਉੱਚੇ ਮਿਨਾਰਾਂ ਦੀ ਖ਼ੂਬਸੂਰਤੀ ਨੂੰ ਸਮਰਪਿਤ ਵਿਵੇਕ, ਮਿਲਵਰਤਨ, ਸਰਬਸੰਮਤੀ ਅਤੇ ਭਵਿੱਖਮੁਖੀ ਸੋਚ ਦਾ ਸਨਮਾਨ ਹੈ।

ਗੁਰੂ ਜੀ ਨੇ ਸਮਾਜਿਕ ਅਤੇ ਰਾਜਨੀਤਕ ਵਿਵਸਥਾ ਦੇ ਮਿਆਰੀਕਰਨ ਲਈ ਜਾਤ, ਲਿੰਗ, ਨਸਲ, ਰੁਤਬੇ, ਮਜ਼੍ਹਬ ਜਾਂ ਅਮੀਰੀ ਨੂੰ ਦਰਕਿਨਾਰ ਕਰ ਕੇ ਇਨਸਾਨੀਅਤ ਪ੍ਰਤੀ ਸੰਵੇਦਨਸ਼ੀਲਤਾ, ਕਾਰਜਸ਼ੀਲਤਾ,

*#੨੮੪, ਮਾਸਟਰ ਕਾਲੋਨੀ, ਵਾਰਡ ੭, ਨੇੜੇ ਗੁਪਤਾ ਹਸਪਤਾਲ, ਕੁਰਾਲੀ ੧੪੦੧੦੩; ਮੋ.੭੦੦੯੩੫੬੬੦੭

ਬੌਧਿਕਤਾ ਤੇ ਪ੍ਰਤਿਬੱਧਤਾ ਨੂੰ ਉਭਾਰਿਆ। ਇਸ ਨਾਲ਼ ਸਮਾਜਿਕ ਤੇ ਰਾਜਨੀਤਕ ਪਰਿਵਰਤਨਾਂ ਲਈ ਸੁਨਿਹਰੀ ਅਵਸਰਾਂ ਦੇ ਦਰਵਾਜ਼ੇ ਖੁੱਲ੍ਹੇ। ਨੇਕ ਇਸਤਰੀ ਪੁਰਸ਼ ਸਿਰ ਉੱਚਾ ਕਰ ਕੇ ਤੁਰਨ ਦੇ ਸਮਰੱਥ ਬਣੇ। *"ਇਨ ਗ੍ਰੀਬ ਸਿੱਖਨ ਕੋ ਦਯੈ ਪਾਤਿਸ਼ਾਹੀ, ਯਹ ਯਾਦ ਰਖੈਂ ਹਮਰੀ ਗੁਰਿਆਈ।"* ਗੁਰੂ ਸਾਹਿਬ ਦਾ ਮੰਤਵ ਸੱਤਾ 'ਤੇ ਸਥਾਪਿਤ ਜਨਤਾ ਦਾ ਸ਼ੋਸ਼ਣ ਕਰਨ ਵਾਲੀਆਂ ਧਿਰਾਂ ਦੇ ਕਹਿਰ ਤੋਂ ਮਾਰੇ ਮਾਰੇ ਫਿਰ ਰਹੇ ਲੋਕਾਂ ਨੂੰ ਸੰਗਠਿਤ ਕਰ ਕੇ ਨਿਆਂ ਦੀ ਸਥਾਪਨਾ ਕਰਨਾ ਸੀ। ਦੁਸ਼ਟ ਨੂੰ ਗਾਲਣਾ ਤੇ ਨਿਰਧਨ ਨੂੰ ਪਾਲਣਾ ਅਤੇ ਪ੍ਰਫੁੱਲਤ ਹੋਣ ਦੇ ਪੂਰੇ ਅਵਸਰ ਦੇਣਾ ਗੁਰੂ ਸਾਹਿਬ ਦੇ ਲੋਕਤੰਤਰ ਦੀ ਵਿਸ਼ੇਸ਼ਤਾ ਹੈ।ਧਰਮ ਦੇ ਨਾਂ 'ਤੇ ਲੋਕਾਂ ਨੂੰ ਭੜਕਾਉਣ ਦੀ ਥਾਂ ਸਾਂਝੀਵਾਲਤਾ ਸਿੱਖ ਧਰਮ ਦਾ ਗੌਰਵ ਹੈ। ਇਸੇ ਕਾਰਨ ਅਨੇਕ ਸੂਝਵਾਨ ਮੁਸਲਮਾਨ ਗੁਰੂ ਜੀ ਦੇ ਸਮਰਥਨ ਵਿਚ ਖੜ੍ਹੇ ਹੋ ਗਏ।

ਗੁਰੂ ਸਾਹਿਬ ਦੇ ਲੋਕਤੰਤਰ ਦਾ ਸਰੂਪ ਮਾਨਵਵਾਦੀ ਹੈ, ਇਸ ਦਾ ਪ੍ਰੇਰਨਾ ਸ੍ਰੋਤ ਸਿਆਸੀ ਨਹੀਂ ਵਿਸਮਾਦੀ ਹੈ। ਗੁਰੂ ਲਿਵ ਨੂੰ ਬ੍ਰਹਿਮੰਡ ਦੇ ਕਣ-ਕਣ ਵਿੱਚ "ਨਮੋ ਸਰਬ ਦੇਸੇ ॥ਨਮੋ ਸਰਬ ਭੇਸੇ॥" ਅਕਾਲ ਪੁਰਖ ਦੀ ਵਿਆਪਕਤਾ ਦਾ ਅਨੁਭਵ ਹੁੰਦਾ ਹੈ। ਸੰਸਾਰ ਦੇ ਸੂਰਜ, ਚੰਦ, ਤਾਰੇ, ਸਮੁੰਦਰ ਤੇ ਪੱਤਾ-ਪੱਤਾ ਉਸ ਦੀ ਕੀਰਤੀ ਗਾਉਂਦਾ ਪ੍ਰਤੀਤ ਹੁੰਦਾ ਹੈ। *"ਗਰਬ ਗੰਜਨ ਦੁਸਟ ਭੰਜਨ ਮੁਕਤਿ ਦਾਇਕ ਕਾਮ॥"* ਅਕਾਲ ਪੁਰਖ ਹੰਕਾਰੀ ਤਾਨਾਸ਼ਾਹੀ ਲੋਕਤੰਤਰ ਵਿਰੋਧੀ ਦੁਸ਼ਟਾਂ ਨੂੰ ਮਿੱਟੀ ਵਿਚ ਮਿਲਾ ਦੇਣ ਵਾਲਾ ਮਹਾਂ ਗਜ਼ਬ ਹੈ। ਉਹ ਨੇਕ ਲੋਕਾਂ ਲਈ ਰਹਿਮਤ ਅਤੇ ਮੁਕਤੀ ਦਾਤਾ ਹੈ। ਸੰਸਾਰੀ ਹਾਕਮਾਂ ਦੇ ਸਾਹਮਣੇ ਰਾਜਿਆਂ ਦੇ ਰਾਜੇ *"ਰਾਜਾਨ ਰਾਜ॥ ਭਾਨਾਨ ਭਾਨ॥"* ਅਕਾਲ ਪੁਰਖ ਦੀ ਸੱਤਾ ਸਦੀਵੀ ਅਤੇ ਬੇਅੰਤ ਹੈ। ਅਕਾਲ ਪੁਰਖ ਦੀ ਵਿਰਾਟਤਾ ਦਾ ਵਿਸਮਾਦ, ਖ਼ਾਲਸੇ ਦਾ ਆਪਸੀ ਪ੍ਰੇਮ ਤੇ ਸੁਭ ਅਮਲਾਂ ਦਾ ਚਾਅ ਲਾਸਾਨੀ ਇਤਿਹਾਸ ਦੀ ਸਿਰਜਣਾ ਦਾ ਸ਼ਲਾਘਾਯੋਗ ਕਾਰਨ ਬਣਿਆ। ਇਸ ਨਾਲ਼ ਲੋਕਤੰਤਰ ਦੇ ਸੁਨਿਹਰੀ ਪੰਨੇ ਲਿਖੇ ਗਏ। ਵਿਅਕਤੀਵਾਦ ਦੀ ਥਾਂ ਸਰਬੱਤ ਅਤੇ ਸੇਵਾ ਦਾ ਜਜ਼ਬਾ ਪ੍ਰਚੰਡ ਹੋਇਆ। ਇਸੇ ਵਿਰਾਸਤ ਤੋਂ ਪ੍ਰੇਰਨਾ ਲੈ ਕੇ ਅਠਾਰ੍ਹਵੀਂ ਸਦੀ ਵਿਚ ਸਿੱਖ ਜੋਧਿਆਂ ਨੇ ਜਦੋਂ ਪੱਤਾ-ਪੱਤਾ ਸਿੰਘਾਂ ਦਾ ਵੈਰੀ ਸੀ, ਸਿਰਧੜ ਦੀਆਂ ਬਾਜੀਆਂ ਲਾ ਕੇ ਖ਼ਾਲਸਾ ਰਾਜ ਸਥਾਪਿਤ ਕੀਤਾ ਤੇ ਜਨਤਾ ਦੇ ਕਲਿਆਣ ਦਾ ਸੁਹਿਰਦ ਜਤਨ ਕੀਤਾ। ਸਰਬੱਤ ਖ਼ਾਲਸੇ ਦੀ ਪਰੰਪਰਾ ਲੋਕਤੰਤਰ ਦਾ ਸ਼ਾਨਦਾਰ ਉਦਾਹਰਨ ਬਣੀ, ਜਿਥੇ ਮੱਤ-ਭੇਦਾਂ ਦੇ ਬਾਵਜੂਦ ਵੈਸਾਖੀ ਅਤੇ ਦਿਵਾਲੀ ਦੇ ਅਵਸਰ 'ਤੇ ਅਕਾਲ ਤਖ਼ਤ ਸਾਹਿਬ ਵਿਖੇ ਸਿੱਖ ਆਗੂ ਮਿਲ ਕੇ ਕੌਮ ਦੀ ਪ੍ਰਭਾਤ ਤੇ ਸਰਬੱਤ ਦੇ ਭਲੇ ਲਈ ਫੈਸਲੇ ਕਰਦੇ ਸਨ। ਅੱਜ ਵੀ ਸਿਆਸਤ ਲਈ ਗੁਰੂ ਸਾਹਿਬ ਦਾ ਵਿਸਮਾਦੀ ਲੋਕਤੰਤਰ ਦਾ ਸੰਕਲਪ ਮਹਾਨ ਪ੍ਰੇਰਨਾ ਬਣ ਸਕਦਾ ਹੈ।

# ਸ਼ਹਾਦਤ ਦਾ ਸੋਮਾ

*-ਸ. ਗੁਰਚਰਨਜੀਤ ਸਿੰਘ ਲਾਂਬਾ**

*ਰਿਹਾ ਗਿੱਠਾਂ ਨਾਲ ਪੁੱਤਾਂ ਦੀਆਂ ਮਿਣੇ ਪਿੰਨੀਆਂ,*
*ਚੋਜੀ ਅੱਖਾਂ ਸਾਹਵੇਂ ਨਕਸ਼ਾ ਦਿਵਾਰ ਦਾ ਰਿਹਾ। (ਕੁੰਦਨ)*

ਕਲਗੀਧਰ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਖ਼ਤੇ ਜਿਗਰ ਸਾਹਿਬਜ਼ਾਦਿਆਂ ਦੀ ਸ਼ਹਾਦਤ ਮਾਨਵਤਾ ਦੇ ਇਤਿਹਾਸ ਵਿਚ ਅਦੁੱਤੀ ਹੈ। ਸੰਸਾਰ ਦੇ ਕਿਸੇ ਹਿੱਸੇ ਵਿਚ ਇਸ ਦਾ ਕੋਈ ਸਾਨੀ ਨਹੀਂ ਮਿਲਦਾ। ਵੱਡੇ ਸਾਹਿਬਜ਼ਾਦਿਆਂ ਦਾ ਚਮਕੌਰ ਦੇ ਮੈਦਾਨੇ ਜੰਗ ਵਿਚ ਦਸ ਲੱਖ ਦੀ ਫੌਜ ਨਾਲ ਲੋਹਾ ਲੈਂਦਿਆਂ ਸ਼ਹੀਦ ਹੋ ਜਾਣਾ ਅਤੇ ਛੋਟੇ ਸਾਹਿਬਜ਼ਾਦਿਆਂ ਦਾ ਸਰਹੰਦ ਵਿਚ ਜ਼ਿੰਦਾ ਚਿਣੇ ਜਾਣਾ ਪੱਥਰਾਂ ਦਾ ਸੀਨਾ ਪਾੜ ਦੇਣ ਵਾਲੀ ਘਟਨਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਕ ਵੇਰ ਸਿੱਖਾਂ ਨੇ ਪੁੱਛਿਆ ਸੀ ਕਿ ਸੱਚੇ ਪਾਤਸ਼ਾਹ ਤੁਸੀਂ ਆਪ ਹੀ ਤਾਂ ਕਹਿੰਦੇ ਹੋ ਕਿ ਪੂਜਾ ਦਾ ਧਾਨ ਜ਼ਹਿਰ ਹੈ, ਪਰ ਫਿਰ ਵੀ ਆਪ ਕਿਉਂ ਭੇਟਾ ਲੈਂਦੇ ਹੋ। ਸਤਿਗੁਰੂ ਜੀ ਨੇ ਕਿਹਾ ਕਿ ਤੁਹਾਨੂੰ ਦਾਨ ਲੈਣ ਦਾ ਸਹੀ ਅਰਥ ਜਾਣਨ ਦੀ ਲੋੜ ਹੈ। ਇਕ ਅਮਾਨਤੀ (ਬੈਂਕਰ) ਕੋਲ ਜਦੋਂ ਕੋਈ ਆਪਣੀ ਅਮਾਨਤ ਜਮ੍ਹਾਂ ਕਰਦਾ ਹੈ ਤਾਂ ਉਹ ਨਾ ਕੇਵਲ ਉਸ ਦਾ ਮੂਲ ਹੀ ਮੋੜਦਾ ਹੈ ਬਲਕਿ ਉਸ ਵਿਚ ਸੂਦ ਜੋੜ ਕੇ ਉਸ ਨੂੰ ਮੁਨਾਫਾ ਵੀ ਦਿੰਦਾ ਹੈ। ਮੈਂ ਜ਼ਾਹਿਰਾ ਤੌਰ 'ਤੇ ਜ਼ਰੂਰ ਭੇਟਾ ਪ੍ਰਵਾਨ ਕਰਦਾ ਹਾਂ। ਪਰ ਤੁਸੀਂ ਵੇਖਣਾ ਕਿ ਇਸ ਵਿਚ ਮੈਂ ਆਪਣਾ ਸਭ ਕੁਝ, ਆਪਣਾ ਤਨ ਮਨ ਧਨ ਮਿਲਾ ਕੇ, ਬਲਕਿ ਆਪਣਾ ਆਪ ਅਤੇ ਆਪਣਾ ਸਰਬੰਸ ਵਾਰ ਕੇ ਖਾਲਸੇ ਨੂੰ ਵਾਪਸ ਮੋੜਾਂਗਾ। ਕੀ ਸੰਸਾਰ ਵਿਚ ਕੋਈ ਐਸਾ ਸਰਬੰਸ ਦਾਨੀ ਹੋਇਆ ਹੈ ਕਿ ਉਸ ਦੇ ਕੋਲ ਆਪਣਾ ਕੁਝ ਵੀ ਨਾ ਬਚਿਆ ਹੋਏ। ਹੋਰ ਤਾਂ ਹੋਰ ਸਤਿਗੁਰੂ ਜੀ ਨੇ ਵਾਹਿਗੁਰੂ ਜੀ ਕਾ ਖਾਲਸਾ। ਵਾਹਿਗੁਰੂ ਜੀ ਕੀ ਫ਼ਤਹ॥ ਕਹਿ ਕੇ ਖਾਲਸੇ ਦੀ ਸਿਰਜਨਾ ਕੀਤੀ। ਇਸ ਵਿਚ ਵਾਹਿਗੁਰੂ ਹੈ ਅਤੇ ਖਾਲਸਾ ਵੀ ਹੈ ਪਰ ਗੁਰੂ ਨਹੀਂ ਹੈ। ਸਰਬੰਸ ਦਾਨੀ ਨੇ ਆਪਣਾ ਆਪ ਵੀ ਖਾਲਸੇ ਵਿਚ ਜਜ਼ਬ ਕਰ ਦਿੱਤਾ:

*ਸਰਹੰਦ 'ਚੋਂ ਸੁਨੇਹਾ ਮਿਲਿਆ ਕਿ ਲਾਲ ਟੁਰ ਗਏ।*
*ਦੋਵੇਂ ਸ਼ਹੀਦ ਹੋ ਗਏ ਨੇ ਨੌਨਿਹਾਲ ਟੁਰ ਗਏ।*
*ਸੂਬੇ ਨੇ ਕੰਧ ਅੰਦਰ ਦੋਵੇਂ ਨਪੀੜ ਦਿੱਤੇ।*
*ਕੋਮਲ ਸਰੀਰ ਇਟਾਂ ਦੇ ਵਿੱਚ ਪੀੜ ਦਿੱਤੇ।*
*ਸੁਣ ਕੇ ਇਹ ਗੱਲ ਸਾਰੀ ਉਹ ਮੁਸਕਰਾ ਕੇ ਉਠਿਆ।*
*ਉਸ ਬਾਦਸ਼ਾਹ ਨੇ ਨੂਰੇ' ਦੇ ਕੋਲ ਆ ਕੇ ਪੁੱਛਿਆ।*
*ਤੂੰ ਰੂਬਰੂ ਸੈਂ ਉਥੇ ਕੋਈ ਕਹਿਰ ਨਾ ਕਮਾਈਂ।*
*ਤੇ ਸਾਫ਼ ਸਾਫ ਦੱਸੀਂ, ਕੋਈ ਗਲ ਨਾ ਲੁਕਾਈਂ।*

*santsipahi@gmail.com, Ph.+੧੯੭੩੬੯੯੦੯੫੦

*ਤੇਸੀ ਦੇ ਲੱਗੀ ਜਦ ਸੱਟ ਸੀ ਕਰਾਰੀ।*
*ਮੇਰੇ ਫ਼ਤਹਿ ਨੇ ਉੱਚੀ ਕੋਈ ਚੀਖ਼ ਤੇ ਨਾ ਮਾਰੀ।*
*ਕੋਈ ਸੀ ਤੇ ਨਾ ਕੀਤੀ, ਕੋਈ ਆਹ ਤੇ ਨਾ ਕੱਢੀ।*
*ਲਾਲਾਂ ਨੇ ਕਿਧਰੇ ਉੱਚੀ ਕੋਈ ਸਾਹ ਤੇ ਨਾ ਕੱਢੀ।*
*ਇਹ ਕਹਿਣ ਦਾ ਵੀ ਅੰਦਾਜ਼ ਵਖਰਾ ਸੀ।*
*ਜੋ ਓਸ ਨੇ ਵਜਾਇਆ ਉਹ ਸਾਜ਼ ਵਖਰਾ ਸੀ।*

ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਿਹ ਸਿੰਘ ਜੀ ਨੇ ਜਦੋਂ ਸਰਹੰਦ ਦੇ ਸੂਬੇਦਾਰ ਦੀ ਕਚਿਹਰੀ ਵਿਚ ਪੇਸ਼ ਹੋਣਾ ਸੀ ਤਾਂ ਵੱਡੇ ਦਰਵਾਜ਼ੇ ਵਿਚ ਇਕ ਨੀਵੀਂ ਖਿੜਕੀ ਰੱਖੀ ਗਈ ਤਾਂ ਕਿ ਇਸ ਢੰਗ ਨਾਲ ਸਾਹਿਬਜ਼ਾਦੇ ਸਿਰ ਝੁਕਾ ਕੇ ਅੰਦਰ ਆਣਗੇ। ਪਰ ਨਾ ਓਹਿ ਮਰਹਿ ਨ ਠਾਗੇ ਜਾਹਿ॥ ਜਿਨ ਕੈ ਰਾਮੁ ਵਸੈ ਮਨ ਮਾਹਿ॥ ਇਹ ਤਾਂ ਕਲਗੀਧਰ ਪਿਤਾ ਦੇ ਸਪੁੱਤਰ, ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪੋਤਰੇ ਅਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਪੜਪੋਤਰੇ ਸਨ। ਇਹ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਅਰੰਭ ਹੋਈ ਸ਼ਹੀਦੀ ਲੜੀ ਦੀ ਇਕ ਅਹਿਮ ਕੜੀ ਸਨ। ਪੰਥਕ ਕਵੀ ਤੇਜਾ ਸਿੰਘ 'ਸਾਬਰ' ਨੇ ਇਸ ਦੀ ਬੁਝਾਰਤ ਭਰੀ ਤਸਵੀਰ ਸਿਰਜੀ ਹੈ:

*ਸੁਰਗਾਂ ਦੇ ਵਿਚ ਬੈਠੀਆਂ ਹੈਸਨ, ਇਕ ਜਗ੍ਹਾ ਸਰਕਾਰਾਂ ਦੋ।*
*ਵੇਖਣ ਵਾਲੇ ਵੇਖ ਰਹੇ ਨੇ, ਬੁਤ ਏ ਇਕ ਨੁਹਾਰਾਂ ਦੋ।*
*ਗਲਾਂ ਵਿਚੋਂ ਗਲ ਇਹ ਨਿਕਲੀ, ਗਲ ਏ ਇਕ ਵਿਚਾਰਾਂ ਦੋ।*
*ਇਕ ਨੇ ਪੰਚਮ ਪਿਤਾ ਪਿਆਰੇ, ਇਕ ਉਹਨਾਂ ਦੇ ਪੋਤੇ ਜੋ।*
*ਉਸ ਪੋਤੇ ਨੇ ਪੋਤੇ ਲੈ ਲਏ, ਦੋ ਏਧਰ ਤੇ ਓਧਰ ਦੋ।*

ਚੜ੍ਹਦੀ ਕਲਾ ਦੇ ਇਸ ਸਿਖਰ ਦਾ ਸੋਮਾ ਕੀ ਹੈ, ਇਹ ਵਿਚਾਰਨ ਯੋਗ ਹੈ। ਸਾਹਿਬਜ਼ਾਦੇ ਇਹ ਮਹਾਨ ਕਾਰਜ ਕਿਸ ਤਰ੍ਹਾਂ ਕਰ ਪਾਏ। ਇਸ ਦੀ ਤਿਆਰੀ ਜਾਂ ਬੀਜ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਖਿਆ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਨਵਾਬ ਸੁਲਤਾਨਪੁਰ ਲੋਧੀ ਦੇ ਦਰਬਾਰ ਵਿਚ ਆਏ। ਗੁਰੂ ਸਾਹਿਬ ਨੇ ਨਵਾਬ ਨੂੰ ਝੁਕ ਕੇ ਸਲਾਮ ਨਹੀਂ ਕੀਤਾ। ਵਜੀਰ ਨੇ ਜਦੋਂ ਸਤਿਗੁਰੂ ਜੀ ਨੂੰ ਸਲਾਮ ਕਰਨ ਲਈ ਕਿਹਾ ਤਾਂ ਹਜ਼ੂਰ ਨੇ ਕਿਹਾ ਜਿਸ ਇਨਸਾਨ ਦੇ ਅੰਦਰ ਲਾਲਚ ਹੋਏਗਾ ਉਸਦੀ ਗਰਦਨ ਝੁਕੇਗੀ। ਜਿਸਨੂੰ ਲਾਲਚ ਨਹੀਂ ਹੈ ਉਸਦੀ ਗ਼ਰਦਨ ਹਮੇਸ਼ਾਂ ਬੁਲੰਦ ਰਹੇਗੀ। ਆ ਤਮਾਂ ਬੂਦ ਸਲਾਮ ਮੀ ਕਰਦ, ਗਰਦਨ ਬੇ ਤਮਾਂ ਬੁਲੰਦ ਬਵਦ।ਇਹ ਰੂਹਾਨੀ ਪੂਰਨੇ ਹਨ ਜੋ ਸਤਿਗੁਰ ਜੀ ਨੇ ਸਾਰੀ ਇਨਸਾਨੀਅਤ ਲਈ ਬਖਸ਼ਿਸ਼ ਕੀਤੇ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾ ਸੱਦਾ ਦਿੱਤਾ ਸੀ ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥ ਸਾਹਿਬਜ਼ਾਦਿਆਂ ਦੇ ਬਾਬਾ ਗੁਰੂ ਤੇਗ ਬਹਾਦਰ ਜੀ ਅਤੇ ਉਨ੍ਹਾਂ ਦੇ ਬਾਬਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਸ਼ਮ੍ਹਾਂ ਨੂੰ ਹੋਰ ਰੋਸ਼ਨ ਕੀਤਾ:

*ਸ਼ਮ੍ਹਾਂ ਭੀ ਕਮ ਨਹੀਂ ਕੁਛ ਇਸ਼ਕ ਮੇਂ ਪਰਵਾਨੇ ਸੇ*
*ਜਾਨ ਦੇਤਾ ਹੈ ਅਗ਼ਰ ਵੋ, ਤੋ ਯੇ ਸਰ ਦੇਤੀ ਹੈ । (ਜ਼ੌਕ)*

ਇਸ ਮਾਰਗ ਦੇ ਪਾਂਧੀ ਬਣ ਸਾਹਿਬਜ਼ਾਦੇ ਵੀ 'ਵੀਰ' ਜਾਂ 'ਬਾਲ ਵੀਰ' ਨਹੀਂ ਬਲਕਿ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਿਹ ਸਿੰਘ ਜੀ ਹੋ ਗਏ। ਜਿਸ ਸਰਹੰਦ ਬਾਰੇ ਕਿਹਾ ਗਿਆ:

*ਨੇਕੀ ਵਹੁ ਸ਼ੈਅ ਹੈ ਜੋ ਕਭੀ ਲੁਟ ਨਹੀਂ ਸਕਤੀ।*

*ਸਰਹੰਦ ਤੋਂ ਲੁਟ ਸਕਤੀ ਹੈ ਯੇਹ ਕਭੀ ਲੁਟ ਨਹੀਂ ਸਕਤੀ।*

ਪਰ ਇਹ ਵੀ ਅਸਲੀਅਤ ਹੈ ਕਿ ਉਸੇ ਸਰਹੰਦ ਵਿਚ ਸਿੰਘਾਂ ਨੇ ਖੋਤਿਆਂ ਨਾਲ ਹਲ ਵਾਹੇ। ਮਾਤਾ, ਪਿਤਾ, ਚਾਰੇ ਸਾਹਿਬਜ਼ਾਦੇ ਕੁਰਬਾਨ ਕਰਨ ਦੇ ਬਾਵਜੂਦ ਵੀ ਕਲਗੀਧਰ ਪਿਤਾ ਦਾ ਔਰੰਗਜ਼ੇਬ ਨੂੰ ਹਲੂਣ ਦੇਣਾ ਕਿ ਕੀ ਹੋਇਆ ਜੇਕਰ ਤੂੰ ਚਾਰ ਸਾਹਿਬਜ਼ਾਦੇ ਸ਼ਹੀਦ ਕਰ ਦਿੱਤੇ ਹਨ, ਅਜੇ ਤਾਂ ਕੁੰਡਲੀਦਾਰ ਸੱਪ (ਮਾਰ) ਬਾਕੀ ਹੈ:

*ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥*
*ਕਿ ਬਾਕੀ ਬਿਮਾਂਦਅਸਤੁ ਪੇਚੀਦਹ ਮਾਰ॥*

ਸੂਬੇ ਦੀ ਕਚਿਹਰੀ ਵਿਚ ਦੀਵਾਨ ਸੁੱਚਾ ਨੰਦ ਨੇ ਸਾਹਿਬਜ਼ਾਦਿਆਂ ਬਾਰੇ ਕਿਹਾ ਕਿ ਇਹ ਤਾਂ ਸੱਪ ਦੇ ਬੱਚੇ ਹਨ। ਉਸ ਦਿਨ ਤੋਂ ਬਾਅਦ ਹਰ ਸਿੱਖ ਕਲਗੀਧਰ ਪਿਤਾ ਦੀ ਨਾਦੀ ਸੰਤਾਨ ਹੋਣ ਕਰਕੇ ਭੁਜੰਗੀ ਹੋ ਗਿਆ। ਇਹ ਚੜ੍ਹਦੀ ਕਲਾ ਦਾ ਸਫ਼ਰ ਸੀ।

ਇਤਨਾ ਹੀ ਨਹੀਂ ਸਭ ਕੁਝ ਕੁਰਬਾਨ ਕਰਨ ਦੇ ਉਪਰੰਤ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਲਾਹਨਤਾਂ ਪਾਉਂਦਿਆਂ ਕਿਹਾ ਕਿ ਜੋ ਇਨਸਾਨ ਹੁਮਾ ਰੂਪੀ ਮਿਥਿਹਾਸਕ ਪੰਛੀ ਯਾਨਿ ਕਿ ਅਕਾਲ ਪੁਰਖ ਦੇ ਸਾਏ ਹੇਠ ਆ ਜਾਏ, ਉਸ ਦਾ (ਤੇਰੇ ਵਰਗੇ) ਕਾਂ ਕੀ ਵਿਗਾੜ ਸਕਦੇ ਹਨ।

ਬਾਅਦ ਦਾ ਸਾਰਾ ਸਿੱਖ ਇਤਿਹਾਸ ਚੜ੍ਹਦੀ ਕਲਾ ਦੀਆਂ ਇਨ੍ਹਾਂ ਨੀਹਾਂ 'ਤੇ ਸਿਰਜਿਆ ਗਿਆ। ਹਰ ਸਿੱਖ ਨਿਤਾਪ੍ਰਤਿ ਅਰਦਾਸ ਵਿਚ ਇਨ੍ਹਾਂ ਸ਼ਹਾਦਤਾਂ ਨੂੰ ਚਿਤਵਦਾ ਹੈ। ਇਹ ਇਕ ਐਸਾ ਸੋਮਾ ਹੈ ਜੋ ਖਾਲਸੇ ਨੂੰ ਹਮੇਸ਼ਾਂ ਚੱਟਾਨਾਂ ਨਾਲ ਟਕਰਾਉਣ, ਆਪਾ ਵਾਰਨ ਅਤੇ ਖ਼ਲਕਤ ਦੀ ਸੇਵਾ ਲਈ ਤਤਪਰ ਰਹਿਣ ਦੀ ਪ੍ਰੇਰਨਾ ਦਿੰਦਾ ਰਿਹਾ ਹੈ ਅਤੇ ਰਹੇਗਾ। ਰਾਸ਼ਟਰ ਕਵੀ ਮੈਥਿਲੀ ਸ਼ਰਣ ਗੁਪਤ ਵੀ ਕਹਿ ਉਠਿਆ:

*ਜਿਸ ਕੁਲ ਜਾਤੀ ਦੇਸ਼ ਕੇ ਬੱਚੇ, ਦੇ ਸਕਤੇ ਹੈਂ ਯੌਂ ਬਲੀਦਾਨ*
*ਉਸ ਕਾ ਵਰਤਮਾਨ ਕੁਛ ਭੀ ਹੋ, ਭਵਿਸ਼ਯ ਹੈ ਮਹਾਂ ਮਹਾਨ।*

## ਗੁਰਪੁਰਬਾਂ ਸਮੇਂ ਸਜਾਏ ਜਾਂਦੇ ਜਲੌ

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਏ ਸਾਹਿਬ ਵਿਖੇ ਹੇਠ ਲਿਖੇ ਗੁਰਪੁਰਬਾਂ 'ਤੇ ਜਲੌ ਸਜਾਏ ਜਾਂਦੇ ਹਨ, ਦੀਪਮਾਲਾ ਤੇ ਆਤਿਸ਼ਬਾਜ਼ੀ ਕੀਤੀ ਜਾਂਦੀ ਹੈ:

* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਰਾਮਦਾਸ ਜੀ
* ਗੁਰਗੱਦੀ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ
* ਪਹਿਲਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

***ਜਲੌ ਦਾ ਸਮਾਂ: ਸਵੇਰੇ ੯ ਤੋਂ ੧੨ ਵਜੇ ਦੁਪਹਿਰ ਤੀਕ।***

# ਮਾਤਾ ਗੁਜਰੀ ਜੀ ਦੀ ਵਿਲੱਖਣ ਸ਼ਖ਼ਸੀਅਤ

*-ਡਾ. ਰਾਜਵਿੰਦਰ ਸਿੰਘ ਜੋਗਾ**

ਸਿੱਖੀ ਦੇ ਮਹੱਲ ਨੂੰ ਮਜ਼ਬੂਤ ਕਰਨ ਲਈ ਗੁਰੂ ਸਾਹਿਬਾਨ, ਉਨ੍ਹਾਂ ਦੇ ਪਰਿਵਾਰਕ ਮੈਂਬਰਾਂ ਅਤੇ ਹੋਰ ਬੇਅੰਤ ਸਿੰਘਾਂ-ਸਿੰਘਣੀਆਂ, ਕੁੱਛੜ ਚੁੱਕੇ ਬਾਲਾਂ ਤੋਂ ਲੈ ਕੇ ਬਜ਼ੁਰਗਾਂ ਤਕ ਨੇ ਇਸ ਦੀਆਂ ਨੀਹਾਂ ਨੂੰ ਸ਼ਹਾਦਤ ਦੇ ਖ਼ੂਨ ਨਾਲ ਸਿੰਜਿਆ ਹੈ। ਅਕਾਲ ਪੁਰਖ ਦੀ ਕਿਰਪਾ ਸਦਕਾ ਇਸ ਸੰਗਰਾਮ ਵਿਚ ਇਕ ਵੀ ਅਜਿਹੀ ਉਦਾਹਰਨ ਨਹੀਂ ਮਿਲਦੀ ਕਿ ਇਨ੍ਹਾਂ ਵਿਚੋਂ ਕੋਈ ਆਪਣੇ ਅਕੀਦੇ ਤੋਂ ਡੋਲਿਆ ਹੋਵੇ। ਸਿੱਖ ਇਤਿਹਾਸ ਸ਼ਹੀਦੀਆਂ ਦੀ ਦਾਸਤਾਨ ਨਾਲ ਭਰਿਆ ਪਿਆ ਹੈ ਪਰ ਸਿੱਖ ਸ਼ਹਾਦਤ ਦੀ ਤਵਾਰੀਖ਼ ਵਿਚ ਪੋਹ ਮਹੀਨੇ ਦੀ ਸ਼ਹੀਦੀ ਦਾਸਤਾਨ (ਸਾਕਾ ਸਰਹਿੰਦ) ਤਾਂ ਰੌਂਗਟੇ ਖੜ੍ਹੇ ਕਰ ਦੇਣ ਵਾਲੀ ਹੈ। ਸ਼ਹੀਦੀ ਦੀ ਅਜਿਹੀ ਮਿਸਾਲ ਦੁਨੀਆਂ ਦੇ ਕਿਸੇ ਵੀ ਹੋਰ ਇਤਿਹਾਸ ਵਿਚ ਨਹੀਂ ਮਿਲਦੀ ਜਿਸ ਵਿਚ ਬਾਲ ਤੇ ਬਜ਼ੁਰਗ ਉਮਰ ਦੇ ਦੋਵੇਂ ਸ਼ਹੀਦਾਂ ਨੇ ਤਸੀਹੇ ਝੱਲ ਕੇ ਸ਼ਹਾਦਤ ਪਾਉਣ ਵਾਲੀ ਇੰਤਹਾ ਕਰਵਾ ਦਿੱਤੀ ਹੋਵੇ। ਸਿੱਖੀ ਧਾਰਨ ਕਰਨ ਵਾਲਿਆਂ ਲਈ ਤਾਂ ਪਹਿਲਾ ਸਬਕ ਹੀ *'ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥'* ਤੇ *'ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥ ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥'* ਵਾਲਾ ਹੈ। ਇਸ ਮਾਰਗ 'ਤੇ ਚਲਦਿਆਂ ਬੇਅੰਤ ਸਿੰਘ-ਸਿੰਘਣੀਆਂ ਸ਼ਹਾਦਤਾਂ ਪ੍ਰਾਪਤ ਕਰ ਗਏ। ਗੁਰੂ ਮਾਤਾਵਾਂ, ਗੁਰੂ ਮਹਿਲ ਤੇ ਗੁਰੂ ਸਪੁੱਤਰੀਆਂ ਦਾ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਵਿਚ ਵੀ ਵੱਡਾ ਯੋਗਦਾਨ ਰਿਹਾ ਹੈ।

ਸਿੱਖ ਤਵਾਰੀਖ਼ ਵਿਚੋਂ ਜੇਕਰ ਸਿੱਖ ਇਸਤਰੀਆਂ ਦੀ ਵਿਲੱਖਣ ਸ਼ਖ਼ਸੀਅਤ ਬਾਰੇ ਗੱਲ ਕੀਤੀ ਜਾਵੇ ਤਾਂ ਉਨ੍ਹਾਂ ਵਿਚ ਮਾਤਾ ਗੁਜਰੀ ਜੀ ਦਾ ਨਾਂ ਪ੍ਰਥਮ ਰੂਪ ਵਿਚ ਲਿਆ ਜਾਵੇਗਾ।

ਮਾਤਾ ਗੁਜਰੀ ਜੀ ਦਾ ਜਨਮ ਭਾਈ ਲਾਲ ਚੰਦ ਸੁਭਿਖੇ ਖੱਤ੍ਰੀ ਦੇ ਘਰ ਮਾਤਾ ਬਿਸ਼ਨ ਕੌਰ ਜੀ ਦੀ ਕੁੱਖੋਂ ੨੩ ਕੱਤਕ (ਮੱਘਰ ਵਦੀ ੦੭), ਸੰਮਤ ੧੬੮੧ ਬਿ. (੧੬੨੪ ਈ.) ਨੂੰ ਕਰਤਾਰਪੁਰ (ਜ਼ਿਲ੍ਹਾ ਜਲੰਧਰ) ਵਿਖੇ ਹੋਇਆ। ਭਾਈ ਲਾਲ ਚੰਦ ਜੀ ਗੁਰੂ ਸਾਹਿਬ ਦੇ ਸ਼ਰਧਾਲੂ ਸਨ ਤੇ ਪਰਿਵਾਰ ਸਮੇਤ ਗੁਰੂ-ਦਰ ਦੀ ਸੇਵਾ ਵਿਚ ਅਕਸਰ ਹੀ ਹਾਜ਼ਰ ਹੁੰਦੇ ਰਹਿੰਦੇ ਸਨ। ਜਦੋਂ ਛੇਵੇਂ ਪਾਤਸ਼ਾਹ ਜੀ ਆਪਣੇ ਸਪੁੱਤਰ ਸ੍ਰੀ ਸੂਰਜ ਮੱਲ ਨੂੰ ਕਰਤਾਰਪੁਰ ਵਿਖੇ ਵਿਆਹੁਣ ਆਏ ਤਾਂ ਉਸ ਸਮੇਂ ਭਾਈ ਲਾਲ ਚੰਦ ਜੀ ਨੇ ਸ੍ਰੀ (ਗੁਰੂ) ਤੇਗ ਬਹਾਦਰ ਜੀ ਨੂੰ ਵੇਖ ਕੇ ਉਨ੍ਹਾਂ ਨਾਲ ਬੀਬੀ (ਮਾਤਾ) ਗੁਜਰੀ ਜੀ ਦਾ ਵਿਆਹ ਕਰਨ ਬਾਰੇ ਮਨ ਵਿਚ ਸੋਚ ਲਿਆ। ਫਿਰ ਇਸੇ ਨਗਰ ਵਿਚ ਹੀ ਬੀਬੀ (ਮਾਤਾ) ਗੁਜਰੀ ਜੀ ਦਾ ਵਿਆਹ (ਸ੍ਰੀ ਗੁਰੂ) ਤੇਗ ਬਹਾਦਰ ਜੀ ਨਾਲ ਸੰਮਤ ੧੬੮੯ ਬਿ. (੧੬੩੨ ਈ.) ਨੂੰ ਹੋਇਆ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਮੁੱਚੇ ਪਰਿਵਾਰ ਸਮੇਤ ਸ੍ਰੀ ਕੀਰਤਪੁਰ ਸਾਹਿਬ ਵਿਖੇ ਰਹਿਣ ਲੱਗ ਪਏ ਸਨ। ਇੱਥੇ ਆਪ ਜੀ ਨੇ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਆਪਣੇ ਪੋਤਰੇ ਸ੍ਰੀ (ਗੁਰੂ) ਹਰਿਰਾਇ

**ਇੰਚਾਰਜ ਤੇ ਐਸੋਸੀਏਟ ਆਡੀਟਰ, ਗੁਰਦੁਆਰਾ ਗਜ਼ਟ, ਸ਼੍ਰੋਮਣੀ ਗੁ:ਪ੍ਰ: ਕਮੇਟੀ।*

ਜੀ ਨੂੰ ਗੁਰਿਆਈ ਬਖ਼ਸ਼ ਕੇ ਮਾਤਾ ਨਾਨਕੀ ਜੀ ਨੂੰ ਹੁਕਮ ਕੀਤਾ ਕਿ ਉਹ ਸ੍ਰੀ (ਗੁਰੂ) ਤੇਗ ਬਹਾਦਰ ਜੀ ਤੇ ਮਾਤਾ ਗੁਜਰੀ ਜੀ ਨੂੰ ਨਾਲ ਲੈ ਕੇ ਆਪਣੇ ਪੇਕੇ ਘਰ ਬਕਾਲਾ ਵਿਖੇ ਚਲੇ ਜਾਣ ਤੇ ਉੱਥੇ ਹੀ ਰਿਹਾਇਸ਼ ਕਰਨ। ਮਾਤਾ ਜੀ ਸ੍ਰੀ ਕੀਰਤਪੁਰ ਸਾਹਿਬ ਛੱਡ ਕੇ ਬਕਾਲਾ ਵਿਖੇ ਆ ਵਿਰਾਜੇ ਤੇ ਇੱਥੇ ਹੀ ਰਹਿਣ ਲੱਗ ਪਏ। ਮਾਤਾ ਗੁਜਰੀ ਜੀ ਪਰਿਵਾਰ ਅਤੇ ਆਉਣ ਵਾਲੇ ਸ਼ਰਧਾਲੂਆਂ ਦੀ ਖੂਬ ਸੇਵਾ ਕਰਦੇ। ਸ੍ਰੀ (ਗੁਰੂ) ਤੇਗ ਬਹਾਦਰ ਜੀ ਵਧੇਰੇ ਸਮਾਂ ਭੋਰੇ ਵਿਚ ਗੁਜ਼ਾਰਦੇ ਤੇ ਪ੍ਰਭੂ ਬੰਦਗੀ ਵਿਚ ਲੀਨ ਰਹਿੰਦੇ ਤੇ ਆਏ-ਗਏ ਸਿੱਖ ਸ਼ਰਧਾਲੂਆਂ ਨਾਲ ਵੀ ਲੋੜ ਅਨੁਸਾਰ ਗੁਰਮਤਿ ਵਿਚਾਰਾਂ ਕਰਦੇ।

ਸੰਨ ੧੬੬੪ ਈ. ਨੂੰ ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਦਿੱਲੀ ਵਿਖੇ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਆਪਣੇ ਉਤਰਾਧਿਕਾਰੀ ਦੀ ਚੋਣ ਲਈ ਇਸ਼ਾਰਾ ਕਰਦਿਆਂ ਬਚਨ ਕੀਤੇ 'ਬਾਬਾ ਬਕਾਲੇ' ਭਾਵ ਸਾਡਾ ਅਗਲਾ ਗੁਰੂ ਸਰੂਪ 'ਬਾਬਾ ਬਕਾਲਾ' ਵਿਖੇ ਵਿਰਾਜਮਾਨ ਹੈ। ਇਧਰ ਜਦੋਂ ਸੋਢੀ ਬੰਸੀਆਂ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਆਪਣਾ ਉਤਰਾਧਿਕਾਰੀ ਬਾਬਾ ਬਕਾਲਾ ਵਿਖੇ ਹੋਣ ਦਾ ਸੰਕੇਤ ਕੀਤਾ ਹੈ ਤਾਂ ਉਨ੍ਹਾਂ ਨੇ ਬਕਾਲਾ ਨਗਰ ਵਿਚ ਆ ਡੇਰੇ ਲਾਏ। ਬਕਾਲਾ ਵਿਚ ਅਜਿਹੀ ਸਥਿਤੀ ਬਣ ਗਈ ਕਿ ਪਤਾ ਹੀ ਨਹੀਂ ਸੀ ਲਗਦਾ ਕਿ ਕਿਹੜਾ ਗੁਰੂ ਹੈ? ਉਸ ਸਮੇਂ ਗੁਰੂ-ਘਰ ਦੇ ਅਨਿੰਨ ਸ਼ਰਧਾਲੂ ਭਾਈ ਮੱਖਣ ਸ਼ਾਹ ਲੁਬਾਣਾ ਜੀ, ਜੋ ਇਕ ਧਨਾਢ ਵਿਉਪਾਰੀ ਸਨ, ਗੁਰੂ ਦਰਸ਼ਨਾਂ ਨੂੰ ਆਏ। ਇਨ੍ਹਾਂ ਨੇ ਆ ਕੇ ਵੇਖਿਆ ਕਿ ਇੱਥੇ ਤਾਂ ਕਿੰਨੀਆਂ ਹੀ ਗੱਦੀਆਂ ਸਥਾਪਿਤ ਹਨ ਤੇ ਸਾਰੇ ਹੀ ਆਪਣੇ-ਆਪ ਨੂੰ ਗੁਰੂ ਦੱਸ ਰਹੇ ਹਨ। ਉਸ ਨੇ ਆਪਣੇ ਮਨ ਵਿਚ ਗੁਰੂ ਪਾਤਸ਼ਾਹ ਜੀ ਦੇ ਚਰਨਾਂ ਦਾ ਧਿਆਨ ਧਰਿਆ ਤੇ ਕੁਝ-ਕੁਝ ਮੋਹਰਾਂ ਦਾ ਇਨ੍ਹਾਂ ਆਪੂ ਬਣੇ ਗੁਰੂਆਂ ਅੱਗੇ ਮੱਥਾ ਟੇਕਣਾ ਸ਼ੁਰੂ ਕਰ ਦਿੱਤਾ। ਇਨ੍ਹਾਂ ਸਾਰਿਆਂ ਨੇ ਮੋਹਰਾਂ ਸਵੀਕਾਰ ਕਰਦਿਆਂ ਅਸ਼ੀਰਵਾਦ ਦਿੱਤੇ। ਫਿਰ ਭਾਈ ਮੱਖਣ ਸ਼ਾਹ ਜੀ ਨੇ ਪੁੱਛਿਆ! ਕਿ ਇੱਥੇ ਹੋਰ ਵੀ ਕੋਈ ਗੁਰੂ ਹੈ? ਤਾਂ ਉਸ ਨੂੰ ਦੱਸਿਆ ਗਿਆ ਕਿ ਸ੍ਰੀ (ਗੁਰੂ) ਤੇਗ ਬਹਾਦਰ ਜੀ ਹਨ ਤੇ ਉਹ ਜ਼ਿਆਦਾਤਰ ਭੋਰੇ ਵਿਚ ਵਿਸ਼ਰਾਮ ਕਰਦੇ ਹਨ। ਭਾਈ ਮੱਖਣ ਸ਼ਾਹ ਜੀ ਉਨ੍ਹਾਂ ਦੇ ਦਰਸ਼ਨਾਂ ਨੂੰ ਆਇਆ। ਦਰਸ਼ਨ ਕਰਦਿਆਂ ਹੀ ਹਿਰਦੇ ਵਿਚ ਠੰਡ ਪੈ ਗਈ, ਮਨ ਸ਼ਾਂਤ ਹੋ ਗਿਆ। ਸਤਿਗੁਰੂ ਜੀ ਨੇ ਉਸ ਦੇ ਮਨ ਦੀ ਵਿਰਥਾ ਜਾਣ ਕੇ ਆਪਣੀ ਅਮਾਨਤ ਮੰਗੀ। ਭਾਈ ਮੱਖਣ ਸ਼ਾਹ ਜੀ ਖੁਸ਼ੀ ਨਾਲ ਗਦ-ਗਦ ਹੋ ਉਠੇ ਤੇ ਕਹਿਣ ਲੱਗੇ 'ਗੁਰੂ ਲਾਧੋ ਰੇ, ਗੁਰੂ ਲਾਧੋ ਰੇ' ਭਾਵ ਮੈਨੂੰ ਸੱਚਾ ਗੁਰੂ ਲੱਭ ਗਿਆ ਹੈ। ਭਾਈ ਮੱਖਣ ਸ਼ਾਹ ਲੁਬਾਣਾ ਜੀ ਦੇ ਇਨ੍ਹਾਂ ਬਚਨਾਂ ਤੋਂ ਬਾਅਦ ਆਪੂ ਬਣੇ ਗੁਰੂਆਂ ਦਾ ਪਾਜ ਉਘੜ ਗਿਆ ਤੇ ਉਹ ਆਪਣਾ ਡੰਡਾ ਡੇਰਾ ਚੁੱਕ ਕੇ ਦੌੜ ਗਏ।

ਸ੍ਰੀ ਗੁਰੂ ਤੇਗ ਬਹਾਦਰ ਜੀ ਗੁਰਿਆਈ ਮਿਲਣ ਉਪਰੰਤ ਉੱਤਰ ਪ੍ਰਦੇਸ਼, ਬਿਹਾਰ, ਬੰਗਾਲ ਤੇ ਅਸਾਮ ਦੇ ਰਾਜਾਂ ਵਿਚ ਗੁਰਮਤਿ ਦੇ ਪ੍ਰਚਾਰ ਲਈ ਗਏ ਤਾਂ ਉਸ ਸਮੇਂ ਮਾਤਾ ਗੁਜਰੀ ਜੀ ਤੇ ਪਰਿਵਾਰ ਉਨ੍ਹਾਂ ਦੇ ਨਾਲ ਸਨ। ਇੱਥੇ ਉਨ੍ਹਾਂ ਨੂੰ ਮਾਤਾ ਨਾਨਕੀ ਜੀ ਦੀ ਰਹਿਨੁਮਾਈ ਹੇਠ ਤੇ ਕੁਝ ਸਿੱਖਾਂ ਨੂੰ ਉਨ੍ਹਾਂ ਦੀ ਸੇਵਾ ਵਿਚ ਪਟਨਾ ਨਗਰ ਵਿਖੇ ਛੱਡ ਕੇ ਆਪ ਢਾਕਾ (ਅਸਾਮ) ਵੱਲ ਚਲੇ ਗਏ ਸਨ। ਇੱਥੇ ਹੀ ਮਾਤਾ ਗੁਜਰੀ ਜੀ ਨੇ ਪੋਹ ਸੁਦੀ ਸੱਤਵੀਂ, ੨੩ ਪੋਹ, ਸੰਮਤ ੧੭੨੩ ਬਿ. (੨੨ ਦਸੰਬਰ ੧੬੬੬ ਈ.) ਨੂੰ ਬਾਲਕ ਸ੍ਰੀ ਗੋਬਿੰਦ ਰਾਇ ਜੀ ਨੂੰ ਜਨਮ ਦਿੱਤਾ। ਮਹਾਨ ਤੇਜਸਵੀ ਬਾਲਕ ਦੇ ਪ੍ਰਕਾਸ਼ ਨਾਲ ਪਟਨਾ ਨਗਰ ਰੁਸ਼ਨਾ ਗਿਆ। ਮਾਤਾ ਨਾਨਕੀ ਜੀ ਤੇ ਮਾਤਾ ਗੁਜਰੀ ਜੀ ਨੂੰ ਬੇਅੰਤ ਵਧਾਈਆਂ ਮਿਲੀਆਂ। ਲਗਪਗ ਛੇ ਸਾਲਾਂ ਬਾਅਦ ਇੱਥੋਂ ਮਾਤਾ ਗੁਜਰੀ ਜੀ ਦੇ ਨਾਲ ਉਨ੍ਹਾਂ ਦਾ ਪਰਿਵਾਰ ਤੇ ਸਿੱਖਾਂ ਦਾ ਕਾਫਲਾ ਵੱਖ-ਵੱਖ ਥਾਵਾਂ ਤੋਂ ਪੜਾਅ-ਦਰ-ਪੜਾਅ ਕਰਦਾ ਹੋਇਆ ਸ੍ਰੀ ਅਨੰਦਪੁਰ ਸਾਹਿਬ ਪਹੁੰਚਿਆ।

ਇਸ ਸਮੇਂ ਔਰੰਗਜ਼ੇਬ ਦੇ ਜ਼ੁਲਮ ਬਹੁਤ ਵਧ ਗਏ ਸਨ, ਉਹ ਹਿੰਦੂ ਬ੍ਰਾਹਮਣਾਂ ਨੂੰ ਧੱਕੇ ਨਾਲ ਮੁਸਲਮਾਨ ਬਣਾ ਰਿਹਾ ਸੀ। ਜਦੋਂ ਇਸ ਵਿਪਤਾ ਦੇ ਸਮੇਂ ਕਸ਼ਮੀਰ ਦੇ ਪੰਡਿਤ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰੂ

ਜੀ ਦੀ ਹਜ਼ੂਰੀ ਵਿਚ ਮਦਦ ਲੈਣ ਲਈ ਪਹੁੰਚੇ ਤਾਂ ਮਾਤਾ ਗੁਜਰੀ ਜੀ ਨੇ ਇਨ੍ਹਾਂ ਦੀਨ ਦੁਖੀਆਂ ਦੀ ਬਿਪਤਾ ਹਰਨ ਲਈ ਆਪਣੇ ਪਤੀ ਗੁਰੂ, ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਧਰਮ ਦੀ ਰੱਖਿਆ ਕਰਨ ਵਾਸਤੇ ਦਿੱਲੀ ਨੂੰ ਤੁਰਨ ਲਈ ਪੂਰਾ ਸਾਥ ਦਿੱਤਾ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਅਦ ਜਦੋਂ ਭਾਈ ਜੈਤਾ (ਬਾਬਾ ਜੀਵਨ ਸਿੰਘ) ਜੀ ਦਿੱਲੀ ਤੋਂ ਗੁਰੂ ਜੀ ਦਾ ਸੀਸ ਲੈ ਕੇ ਸ੍ਰੀ ਕੀਰਤਪੁਰ ਸਾਹਿਬ ਪਹੁੰਚੇ ਤਾਂ ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ ਤੇ ਉਨ੍ਹਾਂ ਦੇ ਲਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਅਨਿੰਨ ਸਿੱਖ ਗੁਰੂ ਜੀ ਦੇ ਸੀਸ ਦੇ ਦਰਸ਼ਨ ਕਰਨ ਵਾਸਤੇ ਪਹੁੰਚੇ। ਮਾਤਾ ਨਾਨਕੀ ਜੀ ਬਹੁਤ ਬਿਰਧ ਹੋ ਚੁੱਕੇ ਸਨ ਇਸ ਸਮੇਂ ਮਾਤਾ ਗੁਜਰੀ ਜੀ ਨੇ ਸਾਰੇ ਪਰਿਵਾਰ ਤੇ ਸਿੱਖਾਂ ਨੂੰ ਧਰਵਾਸ ਦਿੱਤਾ। ਮਾਤਾ ਗੁਜਰੀ ਜੀ ਨੇ ਪਤੀ ਗੁਰੂ ਜੀ ਦੇ ਸੀਸ ਦੇ ਦਰਸ਼ਨ ਕਰਦਿਆਂ ਅੰਤਰ ਧਿਆਨ ਹੋ ਕੇ ਅਰਦਾਸ ਕੀਤੀ, ਹੇ ਪਤੀ ਗੁਰੂਦੇਵ! ਆਪ ਜੀ ਦੀ ਕੇਸਾਂ ਸੁਆਸਾਂ ਸੰਗ ਨਿਭ ਗਈ ਹੈ, ਕ੍ਰਿਪਾ ਕਰੋ ਕਿ ਮੇਰੀ ਵੀ ਗੁਰੂ ਨਾਨਕ ਦੀ ਸਿੱਖੀ ਦੇ ਅੰਗ-ਸੰਗ ਨਿਭ ਜਾਵੇ।

ਸੰਨ ੧੭੦੪ ਈ. ਨੂੰ ਸ੍ਰੀ ਅਨੰਦਪੁਰ ਸਾਹਿਬ ਛੱਡਣ ਤੋਂ ਬਾਅਦ ਗੁਰੂ ਸਾਹਿਬ ਉਨ੍ਹਾਂ ਦੇ ਪਰਿਵਾਰਕ ਮੈਂਬਰ ਤੇ ਸਿੱਖਾਂ ਦਾ ਸਾਰਾ ਕਾਫਲਾ ਸਰਸਾ ਕੰਢੇ ਵਿਛੜ ਗਿਆ। ਮਾਤਾ ਗੁਜਰੀ ਜੀ ਤੇ ਦੋ ਛੋਟੇ ਸਾਹਿਬਜ਼ਾਦੇ ਵਿਛੜ ਕੇ ਮੋਰਿੰਡੇ (ਰੋਪੜ) ਵੱਲ ਆ ਗਏ। ਉਨ੍ਹਾਂ ਨੇ ਇਕ ਰਾਤ ਕੁਮੇ ਮਾਸਕੀ ਦੀ ਝੌਂਪੜੀ ਵਿਚ ਵੀ ਗੁਜਾਰੀ। ਇੱਥੇ ਮਾਤਾ ਜੀ ਨੂੰ ਗੰਗੂ ਰਸੋਈਆ ਮਿਲ ਗਿਆ ਤੇ ਉਹ ਉਨ੍ਹਾਂ ਨੂੰ ਆਪਣੇ ਨਾਲ ਖੇੜੀ (ਸਹੇੜੀ) ਨਗਰ ਲੈ ਆਇਆ। ਇਤਿਹਾਸ ਵਿਚ ਜ਼ਿਕਰ ਮਿਲਦਾ ਹੈ ਕਿ ਗੰਗੂ ਨੇ ਮਾੜੀ ਨੀਅਤ ਨਾਲ ਮਾਤਾ ਜੀ ਕੋਲ ਜੋ ਕੁਝ ਥੋੜਾ-ਬਹੁਤਾ ਧਨ ਆਦਿਕ ਜਾਂ ਮੋਹਰਾਂ ਦੀ ਥੈਲੀ ਸੀ ਉਹ ਰਾਤ ਨੂੰ ਚੋਰੀ ਕਰ ਲਈ, ਇੱਥੇ ਹੀ ਬੱਸ ਨਹੀਂ ਬਲਕਿ ਉਸ ਨੇ ਲਾਲਚ ਵੱਸ ਹੋ ਕੇ ਇਨ੍ਹਾਂ ਨੂੰ ਮੋਰਿੰਡੇ ਦੇ ਕੋਤਵਾਲ ਕੋਲ ਫੜਾ ਦਿੱਤਾ। ਉਸ ਨੇ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਵਜ਼ੀਰ ਖਾਨ ਕੋਲ ਪੇਸ਼ ਕਰ ਦਿੱਤਾ। ਉਸ ਨਿਰਦਈ ਨੇ ਇਨ੍ਹਾਂ ਨੂੰ ਭੁੱਖਣ-ਭਾਣੇ ਪੋਹ ਦੀ ਸਰਦੀ ਵਿਚ 'ਠੰਡੇ ਬੁਰਜ' ਵਿਚ ਕੈਦ ਕਰਨ ਦਾ ਹੁਕਮ ਦੇ ਦਿੱਤਾ। ਮਾਤਾ ਗੁਜਰੀ ਜੀ ਜਾਣਦੇ ਸਨ ਕਿ ਇਨ੍ਹਾਂ ਜ਼ਾਲਮਾਂ ਨੇ ਬਾਲਾਂ ਦੀ ਉਮਰ ਦਾ ਵੀ ਲਿਹਾਜ ਨਹੀਂ ਕਰਨਾ ਤੇ ਇਨ੍ਹਾਂ ਨੂੰ ਆਪਣੇ ਅਕੀਦੇ ਤੋਂ ਡੁਲਾਉਣ ਲਈ ਤਰ੍ਹਾਂ-ਤਰ੍ਹਾਂ ਦੇ ਲਾਲਚ ਤੇ ਡਰਾਵੇ ਦੇਣੇ ਹਨ। ਮਾਤਾ ਜੀ ਨੂੰ ਵਿਸ਼ਵਾਸ ਸੀ ਕਿ ਇਨ੍ਹਾਂ ਦੀ ਪਰਵਰਿਸ਼ ਵਿਚ ਉਨ੍ਹਾਂ ਨੇ ਕੋਈ ਕਮੀ ਨਹੀਂ ਛੱਡੀ। ਉਨ੍ਹਾਂ ਨੂੰ ਆਪ ਜਨਮ ਤੋਂ ਬਾਅਦ ਕੁੱਛੜ ਚੁੱਕਣ ਦੇ ਸਮੇਂ ਤੋਂ ਲੈ ਕੇ 'ਸੀਸੁ ਦੀਆ ਪਰ ਸਿਰਰੁ ਨ ਦੀਆ' ਦੇ ਬਚਨਾਂ ਵਾਲੀ ਸਿਖਿਆ ਦੇ ਕੇ ਪਾਲਿਆ ਸੀ। ਇਸ ਸਮੇਂ ਫਿਰ ਮਾਤਾ ਜੀ ਨੇ ਉਨ੍ਹਾਂ ਨੂੰ ਯਾਦ ਕਰਵਾਇਆ ਕਿ ਤੁਸੀਂ ਆਪਣੇ ਬਹਾਦਰ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਬਹਾਦਰ ਸਪੁੱਤਰ ਹੋ ਜਿਨ੍ਹਾਂ ਨੇ ਨੌਂ ਸਾਲ ਦੀ ਉਮਰ ਵਿਚ ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ੍ਰਿਸ਼ਟੀ ਦੀ ਚਾਦਰ ਬਣਨ ਲਈ ਦਿੱਲੀ ਤੋਰਿਆ ਤੇ ਫਿਰ ਤੁਹਾਡੇ ਦਾਦਾ ਗੁਰੂ ਜੀ ਨੇ ਧਰਮ ਦੀ ਰੱਖਿਆ ਲਈ ਆਪਣਾ ਸੀਸ ਕੁਰਬਾਨ ਕਰ ਦਿੱਤਾ। ਮੇਰੇ ਸ਼ੇਰ ਪੁੱਤਰੋ! ਤੁਹਾਡਾ ਸੀਸ ਕੇਵਲ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਅੱਗੇ ਨਹੀਂ ਝੁਕਣਾ ਚਾਹੀਦਾ। ਕਿਸੇ ਤਰ੍ਹਾਂ ਦਾ ਡਰ ਮਨ ਵਿਚ ਨਹੀਂ ਰੱਖਣਾ ਤੇ ਦ੍ਰਿੜ੍ਹਤਾ ਪੂਰਵਕ ਗੁਰੂ ਸਾਹਿਬਾਨ ਦੇ ਆਦਰਸ਼ਾਂ 'ਤੇ ਪਹਿਰਾ ਦੇਣਾ। ਮਾਤਾ ਜੀ ਨੇ ਆਪਣੇ ਪੋਤਰਿਆਂ ਨੂੰ ਇਹ ਸਿਖਿਆ ਦ੍ਰਿੜ੍ਹ ਕਰਵਾ ਕੇ ਸੂਬੇ ਦੀ ਕਚਹਿਰੀ ਵਿਚ ਪੇਸ਼ ਹੋਣ ਲਈ ਤਿਆਰ ਕਰ ਦਿੱਤਾ। ਕਚਹਿਰੀ ਵਿਚ ਪੇਸ਼ ਕਰਕੇ ਸਾਹਿਬਜ਼ਾਦਿਆਂ ਨੂੰ ਕਈ ਤਰ੍ਹਾਂ ਦੇ ਲਾਲਚ ਦਿੱਤੇ ਗਏ ਫਿਰ ਮੌਤ ਦੇ ਡਰਾਵੇ ਦੇਣ ਦੀ ਕੋਈ ਕਸਰ ਬਾਕੀ ਨਹੀਂ ਛੱਡੀ। ਪਰ ਉਹ ਮਾਤਾ ਗੁਜਰੀ ਜੀ ਦੀ ਦੁਆਰਾ ਦਿੱਤੀ ਸਿਖਿਆ 'ਤੇ ਅਟੱਲ ਰਹੇ।

ਅਖੀਰ ਸੂਬੇ ਨੇ ਇਨ੍ਹਾਂ ਨੂੰ ਜੀਉਂਦੇ ਜੀਅ ਨੀਹਾਂ ਵਿਚ ਚਿਣਨ ਤੋਂ ਬਾਅਦ ਜ਼ਿਬਹ ਕਰਕੇ ਮਾਰਨ ਦਾ ਹੁਕਮ ਦੇ ਦਿੱਤਾ। ਭਾਈ ਰਤਨ ਸਿੰਘ ਭੰਗੂ ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਰੇ ਲਿਖਦੇ ਹਨ-

*'ਹੁਤੋ ਉਹਾਂ ਥੋ ਛੁਰਾ ਇਕ ਵਾਰੋ ਦੈ ਗੋਡੇ ਹੇਠ ਕਰ ਜ਼ਿਬਹ ਡਾਰੋ*
*ਤਸੀਹੇ ਤੜਫ ਤੜਫ ਗਈ ਜਿੰਡ ਉਡਾਇ ਇਮ ਸ਼ੀਰ ਖੋਰ ਦੁਇ ਕਤਲਾਇ।'*

ਇਸ ਤਰ੍ਹਾਂ ਜ਼ਾਲਮ ਹਕੂਮਤ ਦੇ ਤਸੀਹੇ ਝੱਲਦਿਆਂ ਦੋਵੇਂ ਸਾਹਿਬਜ਼ਾਦੇ ਸ਼ਹੀਦੀਆਂ ਪਾ ਗਏ। ਸਰਹਿੰਦ ਦੇ ਠੰਡੇ ਬੁਰਜ ਵਿਚ ਬੈਠੇ ਮਾਤਾ ਗੁਜਰੀ ਜੀ ਨੂੰ ਜਦੋਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਪਤਾ ਲੱਗਿਆ ਤਾਂ ਆਪ ਜੀ ਵੀ ਲਗਪਗ ੮੦ ਸਾਲ ਦੀ ਬਜ਼ੁਰਗ ਅਵਸਥਾ ਵਿਚ ਜ਼ਾਲਮ ਹਕੂਮਤ ਦੇ ਤਸੀਹੇ ਝੱਲਦੇ ਹੋਏ ੧੩ ਪੋਹ, ਸੰਮਤ ੧੬੬੧ ਬਿ. (੧੭੦੪ ਈ.) ਨੂੰ ਸ਼ਹੀਦੀ ਪ੍ਰਾਪਤ ਕਰ ਗਏ। ਦੁਨੀਆਂ ਦੇ ਇਤਿਹਾਸ ਵਿਚ ਅਜਿਹੀ ਹੋਰ ਕੋਈ ਮਿਸਾਲ ਨਹੀਂ ਮਿਲਦੀ ਕਿ ਇੰਨੀ ਵੱਡੀ ਉਮਰ ਦੇ ਬਜ਼ੁਰਗ ਮਾਤਾ ਨੇ ਆਪਣੇ ਹੱਥੀਂ ਪਾਲੇ-ਪਲੋਸੇ ਤੇ ਇੰਨੀ ਛੋਟੀ ਉਮਰ ਦੇ ਪੋਤਰਿਆਂ ਨੂੰ ਆਪਣੇ ਹੱਥੀ ਸ਼ਹੀਦੀ ਗਾਨੇ ਬੰਨ੍ਹ ਕੇ, ਤਿਆਰ ਕਰ ਕੇ ਸ਼ਹਾਦਤ ਦੇਣ ਲਈ ਤੋਰਿਆ ਹੋਵੇ।

ਇਸਤਰੀ ਸਰੂਪ ਵਿਚ ਕੁਰਬਾਨੀ ਦੇ ਖੇਤਰ ਵਿਚ ਹਰ ਪੱਖੋਂ ਮਾਤਾ ਗੁਜਰੀ ਜੀ ਦੀ ਸ਼ਖ਼ਸੀਅਤ ਬੜੀ ਮਹਾਨ ਤੇ ਵਿਲੱਖਣ ਹੈ। ਉਨ੍ਹਾਂ ਨੇ ਆਪਣੇ ਪਤੀ ਗੁਰੂ, ਸ੍ਰੀ ਗੁਰੂ ਤੇਗ ਬਹਦਾਰ ਜੀ ਦੀ ਸ਼ਹਾਦਤ ਤੋਂ ਲੈ ਕੇ ਆਪਣੇ ਬਾਲ ਉਮਰ ਦੇ ਪੋਤਰਿਆਂ ਦੀ ਲਾ-ਮਿਸਾਲ ਕੁਰਬਾਨੀ ਕੀਤੀ। ਉਕਤ ਅਨੁਸਾਰ ਸਿੱਖ ਸੰਗਰਾਮ ਵਿਚ ਸ਼ਹਾਦਤਾਂ ਪਾਉਣ ਵਾਲੀਆਂ ਸ਼ਖ਼ਸੀਅਤਾਂ ਵਿਚ ਮਾਤਾ ਗੁਜਰੀ ਜੀ ਇਕ ਐਸੀ ਸ਼ਖ਼ਸੀਅਤ ਹਨ ਜਿਨ੍ਹਾਂ ਨੇ ਆਪਣੇ ਪਰਿਵਾਰ ਦੇ ਕਈ ਮੈਂਬਰਾਂ ਦੀ ਕੁਰਬਾਨੀ ਤੇ ਸ਼ਹਾਦਤ ਆਪਣੇ ਅੱਖੀਂ ਵੇਖੀ। ਮਾਤਾ ਗੁਜਰੀ ਜੀ ਨੇ ਕੇਵਲ ਸ਼ਹਾਦਤ ਹੀ ਪ੍ਰਾਪਤ ਨਹੀਂ ਕੀਤੀ, ਬਲਕਿ ਉਹ ਦੁਨਿਆਵੀ ਰਿਸ਼ਤੇ ਨਿਭਾਉਣ ਵਿਚ ਵੀ ਇਕ ਆਦਰਸ਼ਕ ਇਸਤਰੀ ਦਾ ਸਿਖਰ ਸਨ।

ਧੰਨ ਹਨ, ਮਾਤਾ ਗੁਜਰੀ ਜੀ ਜਿਨ੍ਹਾਂ ਨੇ ਆਪਣੇ ਪੋਤਰਿਆਂ ਨੂੰ ਅਨਿਆਂ ਤੇ ਅੱਤਿਆਚਾਰਾਂ ਦੇ ਸਾਹਮਣੇ ਨਾ ਝੁਕਣ ਦੀ ਸਿਖਿਆ ਦੇ ਕੇ ਆਪਾ ਕੁਰਬਾਨ ਕਰਨ ਲਈ ਪ੍ਰੇਰਿਆ। ਮਾਤਾ ਜੀ ਦੀ ਹਿੰਮਤ ਤੇ ਧੀਰਜ, ਉਨ੍ਹਾਂ ਦਾ ਸਾਹਸ ਹੀ ਸਾਹਿਬਜ਼ਾਦਿਆਂ ਨੂੰ ਇੰਨੀ ਛੋਟੀ ਉਮਰ ਵਿਚ ਸ਼ਹਾਦਤ ਦੇਣ ਦਾ ਇੰਨਾ ਵੱਡਾ ਕਾਰਨਾਮਾ ਕਰਨ ਦੇ ਸਿਖਰ 'ਤੇ ਲੈ ਗਿਆ। ਮਾਤਾ ਗੁਜਰੀ ਜੀ ਦਾ ੪੦੦ ਸਾਲਾ ਜਨਮ ਦਿਹਾੜਾ ਸ਼ਤਾਬਦੀ ਰੂਪ ਵਿਚ ੨੨ ਨਵੰਬਰ ੨੦੨੪ ਨੂੰ ਬੜੀ ਸ਼ਰਧਾ ਤੇ ਸਤਿਕਾਰ ਸਹਿਤ ਕਰਤਾਰਪੁਰ, ਜਲੰਧਰ ਵਿਖੇ ਮਨਾਇਆ ਗਿਆ ਹੈ।

ਸੋ ਲੋੜ ਹੈ, ਬੀਬੀਆਂ ਨੂੰ ਮਾਤਾ ਗੁਜਰੀ ਜੀ ਤੇ ਹੋਰ ਗੁਰੂ ਮਹਿਲਾਂ, ਮਾਤਾਵਾਂ ਤੇ ਸਿੱਖ ਬੀਬੀਆਂ ਦੇ ਗੁਣਾਂ ਤੇ ਕੁਰਬਾਨੀਆਂ ਭਰੇ ਜੀਵਨ-ਬਿਰਤਾਂਤ ਤੋਂ ਪ੍ਰੇਰਨਾ ਲੈਣ ਦੀ, ਤਾਂ ਕਿ ਉਹ ਵੀ ਆਪਣੇ ਬੱਚਿਆਂ ਨੂੰ ਚੰਗੀ ਜੀਵਨ-ਜਾਚ ਸਿਖਾਉਣ ਵਿਚ ਆਪਣਾ ਯੋਗਦਾਨ ਪਾ ਸਕਣ।



ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਦਾ ਸ਼ਹੀਦੀ ਦਿਹਾੜਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਥਿਤ ਉਨ੍ਹਾਂ ਨਾਲ ਸਬੰਧਤ ਅਸਥਾਨ ਗੁਰਦੁਆਰਾ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਵਿਖੇ ਕਰਵਾਏ ਗੁਰਮਤਿ ਸਮਾਗਮ ਵਿਚ ਸ਼ਾਮਲ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਤੇ ਸੰਗਤਾਂ। (4 ਦਸੰਬਰ)



ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਤੇ ਭਾਈ ਦਿਆਲਾ ਜੀ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਕਰਵਾਏ ਗਏ ਗੁਰਮਤਿ ਸਮਾਗਮ ਉਪਰੰਤ ਅਰਦਾਸ ਵਿਚ ਸ਼ਾਮਲ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਸੁਪ੍ਰਿੰਟੈਂਡੈਂਟ ਸ. ਨਿਸ਼ਾਨ ਸਿੰਘ, ਮੈਨੇਜਰ ਸ. ਸਤਨਾਮ ਸਿੰਘ ਰਿਆੜ, ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ ਤੇ ਸੰਗਤ। (5 ਦਸੰਬਰ)



ਨੌਵੇਂ ਪਾਤਸ਼ਾਹ ਜੀ ਦੇ ਸ਼ਹੀਦੀ ਦਿਹਾੜੇ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜਾਏ ਗਏ ਨਗਰ ਕੀਰਤਨ ਦਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪਰਿਕਰਮਾ ਵਿਚ ਮਨਮੋਹਕ ਦ੍ਰਿਸ਼। (5 ਦਸੰਬਰ)



ਗੁਰਦੁਆਰਾ ਸ੍ਰੀ ਟਾਹਲੀ ਸਾਹਿਬ ਸੰਤੋਖਸਰ ਸਾਹਿਬ ਦੇ ਸਰੋਵਰ ਵਿੱਚੋਂ ਗਾਰ ਕੱਢਣ ਦੀ ਕਾਰ ਸੇਵਾ ਟੱਪ ਲਗਾ ਕੇ ਆਰੰਭ ਕਰਦੇ ਹੋਏ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਗ੍ਰੰਥੀ ਗਿਆਨੀ ਕੇਵਲ ਸਿੰਘ, ਬਾਬਾ ਬਚਨ ਸਿੰਘ ਤੇ ਬਾਬਾ ਮਹਿੰਦਰ ਸਿੰਘ ਕਾਰਸੇਵਾ ਦਿੱਲੀ ਵਾਲੇ, ਪ੍ਰਦਮਸ੍ਰੀ ਬਾਬਾ ਸੇਵਾ ਸਿੰਘ ਖਡੂਰ ਸਾਹਿਬ, ਬਾਬਾ ਜਗਤਾਰ ਸਿੰਘ ਤਰਨ ਤਾਰਨ ਵਾਲੇ, ਬਾਬਾ ਸੁਖਵਿੰਦਰ ਸਿੰਘ ਭੂਰੀਵਾਲੇ ਤੇ ਸੰਗਤਾਂ। (9 ਦਸੰਬਰ)



ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ 350 ਸਾਲਾ ਸ਼ਹੀਦੀ ਸ਼ਤਾਬਦੀ ਸਬੰਧੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਸ. ਬਲਦੇਵ ਸਿੰਘ ਮਾਹਿਲਪੁਰੀ ਮੀਟਿੰਗ ਹਾਲ ਵਿਖੇ ਸਬ ਕਮੇਟੀ ਦੀ ਪਲੇਠੀ ਇਕੱਤਰਤਾ ਵਿਚ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਪੰਥ ਪ੍ਰਸਿੱਧ ਕਥਾਵਾਚਕ ਗਿਆਨੀ ਪਿੰਦਰਪਾਲ ਸਿੰਘ, ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਸ. ਕੁਲਵੰਤ ਸਿੰਘ ਮੰਨਣ, ਸਾਬਕਾ ਜਨਰਲ ਸਕੱਤਰ ਤੇ ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਅਮਰਜੀਤ ਸਿੰਘ ਚਾਵਲਾ, ਅੰਤ੍ਰਿੰਗ ਮੈਂਬਰ ਬੀਬੀ ਹਰਜਿੰਦਰ ਕੌਰ, ਮੈਂਬਰ ਭਾਈ ਰਾਮ ਸਿੰਘ, ਸ. ਖੁਸ਼ਵਿੰਦਰ ਸਿੰਘ ਭਾਟੀਆ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ. ਪ੍ਰਿਤਪਾਲ ਸਿੰਘ ਪਾਲੀ, ਸ. ਸੁਖਵਰਸ ਸਿੰਘ ਪੰਨੂ, ਸ. ਤੇਜਿੰਦਰਪਾਲ ਸਿੰਘ ਲਾਡਵਾ, ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਮੀਤ ਸਕੱਤਰ ਪ੍ਰੋਫੈਸਰ ਸੁਖਦੇਵ ਸਿੰਘ ਤੇ ਹੋਰ। (10 ਦਸੰਬਰ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਪੁੱਜੇ ਅਮਰੀਕਾ ਤੋਂ ਨਿਊ ਜਰਸੀ-ਇੰਡੀਆ ਕਮਿਸ਼ਨ ਦੇ ਵਫ਼ਦ ਵਿੱਚ ਕਾਰਜਕਾਰੀ ਨਿਰਦੇਸ਼ਕ ਸ. ਰਾਜਪਾਲ ਸਿੰਘ ਬਾਠ, ਡਾ. ਗੁਰਬੀਰ ਸਿੰਘ ਜੌਹਲ, ਸ. ਬਿਕਰਮ ਸਿੰਘ ਗਿੱਲ, ਗੁਰਮੀਤ ਸਿੰਘ ਤੇ ਗੁਰਪ੍ਰੀਤ ਸਿੰਘ ਪਸਰੀਚਾ ਨੂੰ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਸ. ਕੁਲਵੰਤ ਸਿੰਘ ਮੰਨਣ, ਮੈਂਬਰ ਸ. ਗੁਰਮੀਤ ਸਿੰਘ ਬੂਹ, ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਐਡੀਸ਼ਨਲ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਵਧੀਕ ਮੈਨੇਜਰ ਸ. ਰਜਿੰਦਰ ਸਿੰਘ ਰੂਬੀ, ਸੂਚਨਾ ਅਧਿਕਾਰੀ ਸ. ਅੰਮ੍ਰਿਤਪਾਲ ਸਿੰਘ ਤੇ ਹੋਰ। (14 ਦਸੰਬਰ)



ਦਸਮ ਪਾਤਸ਼ਾਹ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਸਮੇਤ ਚਮਕੌਰ ਦੀ ਜੰਗ ਦੇ ਸਮੂਹ ਸ਼ਹੀਦਾਂ ਨੂੰ ਯਾਦ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਸਵੇਰੇ 10 ਵਜੇ ਦਸ ਮਿੰਟ ਲਈ ਗੁਰਮੰਤਰ ਅਤੇ ਮੂਲਮੰਤਰ ਦਾ ਜਾਪ ਕਰਦੇ ਹੋਏ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਸ. ਨਰਿੰਦਰ ਸਿੰਘ ਮਥਰੇਵਾਲ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਮਲਕੀਤ ਸਿੰਘ ਤੇ ਸੰਗਤਾਂ। (22 ਦਸੰਬਰ)



ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਦਸਵੇਂ ਪਾਤਸ਼ਾਹ ਜੀ ਦੇ ਵੱਡੇ ਸਾਹਿਬਜ਼ਾਦਿਆਂ ਤੇ ਸ੍ਰੀ ਚਮਕੌਰ ਸਾਹਿਬ ਦੇ ਸਮੂਹ ਸਿੰਘਾਂ ਸ਼ਹੀਦਾਂ ਦੀ ਯਾਦ ਵਿੱਚ ਕਰਵਾਏ ਗਏ ਗੁਰਮਤਿ ਸਮਾਗਮ ਉਪਰੰਤ ਅਰਦਾਸ ਵਿਚ ਸ਼ਾਮਲ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਸ. ਨਰਿੰਦਰ ਸਿੰਘ, ਸ. ਅਜੈ ਸਿੰਘ, ਸ. ਗੁਰਤਿੰਦਰਪਾਲ ਸਿੰਘ, ਸ. ਬਿਕਰਮਜੀਤ ਸਿੰਘ ਝੰਗੀ, ਸ. ਲਾਲ ਸਿੰਘ, ਸ. ਰਵਿੰਦਰਜੀਤ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਕਰਮਚਾਰੀ ਅਤੇ ਸੰਗਤਾਂ। (22 ਦਸੰਬਰ)



ਗੁਰਦੁਆਰਾ ਸ੍ਰੀ ਫ਼ਤਹਿਗੜ੍ਹ ਸਾਹਿਬ ਵਿਖੇ ਸ਼ਹੀਦੀ ਸਭਾ ਦੌਰਾਨ ਨਤਮਸਤਕ ਹੋਣ ਪੁੱਜੇ ਪੰਜਾਬ ਦੇ ਰਾਜਪਾਲ ਸ੍ਰੀ ਗੁਲਾਬ ਚੰਦ ਕਟਾਰੀਆ ਤੇ ਹੋਰ ਸ਼ਖ਼ਸੀਅਤਾਂ। (26 ਦਸੰਬਰ)



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਸਥਿਤ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸਾਬਕਾ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨਮਿਤ ਸ਼ੋਕ ਸਭਾ ਉਪਰੰਤ ਅਰਦਾਸ ਵਿਚ ਸ਼ਾਮਲ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਵਧੀਕ ਸਕੱਤਰ ਸ. ਪ੍ਰੀਤਪਾਲ ਸਿੰਘ, ਨਿੱਜੀ ਸਕੱਤਰ ਸ. ਸ਼ਾਹਬਾਜ਼ ਸਿੰਘ, ਮੀਤ ਸਕੱਤਰ ਸ. ਗੁਰਚਰਨ ਸਿੰਘ ਕੋਹਾਲਾ, ਸ. ਜਸਵਿੰਦਰ ਸਿੰਘ ਜੱਸੀ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਹਰਭਜਨ ਸਿੰਘ ਵਕਤਾ, ਸੁਪ੍ਰਿੰਟੈਂਡੈਂਟ ਸ. ਨਿਸ਼ਾਨ ਸਿੰਘ, ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਸਤਨਾਮ ਸਿੰਘ ਰਿਆੜ ਸਮੇਤ ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਦਾ ਸਮੂਹ ਸਟਾਫ਼। (28 ਦਸੰਬਰ)







(1–2) ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰ ਕੌਰ ਜੀ ਦੀ ਯਾਦ 'ਚ ਗੁ: ਸ੍ਰੀ ਫਤਹਿਗੜ੍ਹ ਸਾਹਿਬ ਤੋਂ ਸਜਾਏ ਗਏ ਸ਼ਹੀਦੀ ਨਗਰ ਕੀਰਤਨ ਦੀ ਆਰੰਭਤਾ ਮੌਕੇ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਪਾਲਕੀ ਸਾਹਿਬ ਵਿਚ ਸੁਸ਼ੋਭਿਤ ਕਰਨ ਲਿਜਾਂਦੇ ਹੋਏ ਜਥੇਦਾਰ ਗਿਆਨੀ ਰਘਬੀਰ ਸਿੰਘ (2) ਗੁ: ਜੋਤੀ ਸਰੂਪ ਸਾਹਿਬ ਵਿਖੇ ਨਗਰ ਕੀਰਤਨ ਦੀ ਸਮਾਪਤੀ ਮੌਕੇ ਅਰਦਾਸ 'ਚ ਸ਼ਾਮਲ ਜਥੇਦਾਰ ਗਿਆਨੀ ਰਘਬੀਰ ਸਿੰਘ, ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਜਥੇਦਾਰ ਗਿਆਨੀ ਸੁਲਤਾਨ ਸਿੰਘ, ਬਾਬਾ ਹਰਨਾਮ ਸਿੰਘ ਖ਼ਾਲਸਾ, ਬਾਬਾ ਬਲਬੀਰ ਸਿੰਘ 96ਵੇਂ ਕਰੋੜੀ, ਬਾਬਾ ਅਵਤਾਰ ਸਿੰਘ ਸੁਰਸਿੰਘ, ਬਾਬਾ ਮੋਹਨ ਸਿੰਘ ਬਾਰਨ ਵਾਲੇ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਬੀਬੀ ਹਰਜਿੰਦਰ ਕੌਰ, ਐਡਵੋਕੇਟ ਸ. ਭਗਵੰਤ ਸਿੰਘ ਸਿਆਲਕਾ ਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ। (27 ਦਸੰਬਰ)



ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿਖੇ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿਚ ਸ਼ਾਮਲ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਲਿਆਣ, ਮੁੱਖ ਸਕੱਤਰ ਸ. ਸ਼ੇਰ ਸਿੰਘ ਮੰਡਵਾਲਾ, ਅੰਤ੍ਰਿੰਗ ਕਮੇਟੀ ਮੈਂਬਰ ਤੇ ਅਧਿਕਾਰੀ। (31 ਦਸੰਬਰ)



ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਜਥੇਦਾਰ ਗੁਰਦੇਵ ਸਿੰਘ ਕਾਉਂਕੇ ਦੀ ਬਰਸੀ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਉਨ੍ਹਾਂ ਦੇ ਪਰਿਵਾਰਕ ਮੈਂਬਰਾਂ ਨੂੰ ਸਿਰੋਪਾਓ ਭੇਟ ਕਰਨ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਕੇਵਲ ਸਿੰਘ, ਸ੍ਰੀ ਅਕਾਲ ਤਖਤ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਮਲਕੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ, ਐਡਵੋਕੇਟ ਸ. ਭਗਵੰਤ ਸਿੰਘ ਸਿਆਲਕਾ ਤੇ ਸੰਗਤਾਂ। (1 ਜਨਵਰੀ)



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਭਾਈ ਦਿਲਬਾਗ ਸਿੰਘ ਪੰਜ ਪਿਆਰਾ, ਸ. ਸੁਖਵਿੰਦਰ ਸਿੰਘ ਇੰਚਾਰਜ ਸੁਰੱਖਿਆ ਦਸਤਾ ਨੂੰ ਸੇਵਾ ਮੁਕਤ ਹੋਣ ਸਮੇਂ ਸਨਮਾਨਿਤ ਕਰਦੇ ਹੋਏ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਸੀਨੀ: ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਅੰਤ੍ਰਿੰਗ ਮੈਂਬਰ ਸ. ਸੁਰਜੀਤ ਸਿੰਘ ਗੜ੍ਹੀ, ਮੈਂਬਰ ਸ. ਬਲਵਿੰਦਰ ਸਿੰਘ ਭੁੰਮਾਂਲੰਡਾ, ਭਾਈ ਅਜਾਇਬ ਸਿੰਘ ਅਭਿਆਸੀ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸਕੱਤਰ ਸ. ਪ੍ਰਤਾਪ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ ਤੇ ਹੋਰ ਅਧਿਕਾਰੀ। (31 ਦਸੰਬਰ)




ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਬਲਦੇਵ ਸਿੰਘ ਖੈਰਾਬਾਦ ਨੂੰ ਸੇਵਾ ਮੁਕਤ ਹੋਣ ਸਮੇਂ ਸਨਮਾਨਿਤ ਕਰਦੇ ਹੋਏ ਸਕੱਤਰ ਸ. ਪ੍ਰਤਾਪ ਸਿੰਘ, ਮੈਨੇਜਰ ਸ. ਹਰਪ੍ਰੀਤ ਸਿੰਘ, ਸ. ਜਗਤਾਰ ਸਿੰਘ, ਵਧੀਕ ਮੈਨੇਜਰ ਸ. ਯੁਵਰਾਜ ਸਿੰਘ, ਸਹਾਇਕ ਸੁਪ੍ਰਿੰਟੈਂਡੈਂਟ ਸ. ਸੁਰਜੀਤ ਸਿੰਘ ਰਾਣਾ ਤੇ ਹੋਰ। (31 ਦਸੰਬਰ)

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਸ. ਸੁਖਬੀਰ ਸਿੰਘ ਬਾਦਲ 'ਤੇ ਹੋਏ ਹਮਲੇ ਦੀ ਐਡਵੋਕੇਟ ਧਾਮੀ ਨੇ ਕੀਤੀ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਬਾਹਰ ਸ. ਸੁਖਬੀਰ ਸਿੰਘ ਬਾਦਲ 'ਤੇ ਹੋਏ ਹਮਲੇ ਦੀ ਕਰੜੀ ਨਿੰਦਾ ਕੀਤੀ ਹੈ। ਉਨ੍ਹਾਂ ਕਿਹਾ ਕਿ ਇਸ ਪਾਵਨ ਅਸਥਾਨ 'ਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਲੱਗੀ ਧਾਰਮਿਕ ਸੇਵਾ ਨਿਭਾਉਂਦਿਆਂ ਸ. ਸੁਖਬੀਰ ਸਿੰਘ ਬਾਦਲ ਨੂੰ ਨਿਸ਼ਾਨੇ 'ਤੇ ਲੈਣਾ ਬੇਹੱਦ ਦੁਖਦਾਈ ਅਤੇ ਗ਼ੈਰ-ਇਖਲਾਕੀ ਕਰਵਾਈ ਹੈ। ਹਿੰਸਕ ਪ੍ਰਵਿਰਤੀ ਨਾਲ ਕੀਤਾ ਗਿਆ ਹਮਲਾ ਸ੍ਰੀ ਦਰਬਾਰ ਸਾਹਿਬ ਦੀ ਧਾਰਮਿਕ ਆਭਾ 'ਤੇ ਵੀ ਹਮਲਾ ਕਿਹਾ ਜਾ ਸਕਦਾ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਹ ਪ੍ਰੰਪਰਾ ਰਹੀ ਹੈ ਕਿ ਉਹ ਕਿਸੇ ਵੀ ਪੰਥਕ ਅਵੱਗਿਆ ਦਾ ਨੋਟਿਸ ਲੈ ਕੇ ਧਾਰਮਿਕ ਸਜ਼ਾ ਦਾ ਆਦੇਸ਼ ਕਰਦਾ ਹੈ, ਜਿਸ ਨੂੰ ਨਿਮਾਣੇ ਸਿੱਖ ਵਾਂਗ ਮੰਨਣਾ ਹਰ ਇਕ ਸਿੱਖ ਦਾ ਫ਼ਰਜ਼ ਹੈ। ਅਜਿਹੀ ਹੀ ਪਾਲਣਾ ਆਪਣੀ ਧਾਰਮਿਕ ਤਨਖ਼ਾਹ ਪੂਰੀ ਕਰਨ ਦੌਰਾਨ ਸ. ਸੁਖਬੀਰ ਸਿੰਘ ਬਾਦਲ ਸਮਰਪਤ ਹੋ ਕੇ ਕਰ ਰਹੇ ਹਨ। ਉਨ੍ਹਾਂ ਕਿਹਾ ਕਿ ਇਸ ਦੌਰਾਨ ਸ. ਬਾਦਲ 'ਤੇ ਹਮਲਾ ਕਰਨਾ ਜਿਥੇ ਪੰਥ ਵਿਰੋਧੀ ਮਾਨਸਿਕਤਾ ਦਾ ਪ੍ਰਗਟਾਵਾ ਅਤੇ ਗ਼ੈਰ-ਮਨੁੱਖੀ ਹਰਕਤ ਹੈ, ਉਥੇ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਆਦੇਸ਼ਾਂ ਦੀ ਸਿੱਧੇ ਤੌਰ 'ਤੇ ਤੌਹੀਨ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸ. ਬਾਦਲ 'ਤੇ ਹੋਇਆ ਇਹ ਹਮਲਾ ਪੰਜਾਬ ਸਰਕਾਰ ਅਤੇ ਪੁਲਿਸ ਦੀ ਢਿੱਲੀ ਕਾਰਗੁਜ਼ਾਰੀ ਅਤੇ ਪੰਜਾਬ ਦੇ ਅਮਨ ਕਾਨੂੰਨ ਦੇ ਹਾਲਾਤਾਂ 'ਤੇ ਵੀ ਵੱਡੇ ਸਵਾਲ ਪੈਦਾ ਕਰਦਾ ਹੈ। ਉਨ੍ਹਾਂ ਪੁਲਿਸ ਪ੍ਰਸ਼ਾਸਨ ਨੂੰ ਅਪੀਲ ਕੀਤੀ ਕਿ ਉਹ ਆਪਣੀ ਜ਼ੁੰਮੇਵਾਰੀ ਨਿਭਾਉਂਦਿਆਂ ਧਾਰਮਿਕ ਸੇਵਾ ਦੌਰਾਨ ਹਰ ਅਕਾਲੀ ਆਗੂ ਦੀ ਸੁਰੱਖਿਆ ਯਕੀਨੀ ਬਣਾਏ।੦੪ ਦਸੰਬਰ

## ਸ਼੍ਰੋਮਣੀ ਕਮੇਟੀ ਨੇ ਬਾਬਾ ਗੁਰਬਖਸ਼ ਸਿੰਘ ਜੀ ਦਾ ਸ਼ਹੀਦੀ ਦਿਹਾੜਾ ਮਨਾਇਆ

ਅੰਮ੍ਰਿਤਸਰ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਦਾ ਸ਼ਹੀਦੀ ਦਿਹਾੜਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਥਿਤ ਉਨ੍ਹਾਂ ਨਾਲ ਸਬੰਧਤ ਅਸਥਾਨ ਗੁਰਦੁਆਰਾ ਸ਼ਹੀਦ ਬਾਬਾ ਗੁਰਬਖਸ਼ ਸਿੰਘ ਵਿਖੇ ਸ਼ਰਧਾ ਨਾਲ ਮਨਾਇਆ ਗਿਆ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਨੇ ਹਾਜਰੀ ਭਰੀ। ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਹਜ਼ੂਰੀ ਰਾਗੀ

ਭਾਈ ਜਗਤਾਰ ਸਿੰਘ ਦੇ ਜਥੇ ਨੇ ਸੰਗਤਾਂ ਨੂੰ ਗੁਰਬਾਣੀ ਕੀਰਤਨ ਸਰਵਣ ਕਰਵਾਇਆ। ਅਰਦਾਸ ਭਾਈ ਬਲਜੀਤ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਕੇਵਲ ਸਿੰਘ ਜੀ ਨੇ ਲਿਆ।

ਉਨ੍ਹਾਂ ਸੰਗਤਾਂ ਨਾਲ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਦੇ ਜੀਵਨ ਇਤਿਹਾਸ ਸਬੰਧੀ ਵਿਚਾਰ ਸਾਂਝੇ ਕਰਦਿਆਂ ਕਿਹਾ ਕਿ ਸਮੇਂ ਦੀਆਂ ਸਰਕਾਰਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਜ਼ਾਦ ਹੋਂਦ ਹਸਤੀ ਨੂੰ ਖ਼ਤਮ ਕਰਨ ਲਈ ਯਤਨਸ਼ੀਲ ਰਹੀਆਂ ਹਨ। ਇਸੇ ਲਈ ਸਰਕਾਰਾਂ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਮਲੇ ਕੀਤੇ ਜਾਂਦੇ ਰਹੇ, ਜਿਸ ਦਾ ਸਿੱਖ ਸੂਰਮਿਆਂ ਨੇ ਹਮੇਸ਼ਾਂ ਡੱਟ ਕੇ ਮੁਕਾਬਲਾ ਕੀਤਾ। ਅਹਿਮਦ ਸ਼ਾਹ ਅਬਦਾਲੀ ਵੱਲੋਂ ਕੀਤੇ ਗਏ ਹਮਲੇ ਸਮੇਂ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਅਗਵਾਈ ਹੇਠ ਸਿੰਘਾਂ ਨੇ ਡਟ ਕੇ ਮੁਕਾਬਲਾ ਕੀਤਾ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਲਈ ਸ਼ਹਾਦਤ ਪ੍ਰਾਪਤ ਕੀਤੀ। ਉਨ੍ਹਾਂ ਸੰਗਤਾਂ ਨੂੰ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਦੇ ਜੀਵਨ ਇਤਿਹਾਸ ਤੋਂ ਪ੍ਰੇਰਨਾ ਲੈਣ ਦੀ ਅਪੀਲ ਕੀਤੀ।

ਸਮਾਗਮ ਮੌਕੇ ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਨਿੱਜੀ ਸਕੱਤਰ ਸ. ਸ਼ਾਹਬਾਜ਼ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਮੀਤ ਸਕੱਤਰ ਹਰਭਜਨ ਸਿੰਘ ਵਕਤਾ, ਇੰਚਾਰਜ ਸ. ਮੇਜਰ ਸਿੰਘ ਸਮੇਤ ਸੰਗਤਾਂ ਹਾਜ਼ਰ ਸਨ।੪ ਦਸੰਬਰ

## ਜਥੇਦਾਰ ਕੁਲਵੰਤ ਸਿੰਘ ਮੰਨਣ ਨੇ ਸੁਖਬੀਰ ਸਿੰਘ ਬਾਦਲ 'ਤੇ ਹੋਏ ਹਮਲੇ ਦੀ ਕੀਤੀ ਨਿੰਦਾ

ਅੰਮ੍ਰਿਤਸਰ- ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਧਾਰਮਿਕ ਸਜ਼ਾ ਤਹਿਤ ਲੱਗੀ ਸੇਵਾ ਅਨੁਸਾਰ ਸਚਖੰਡ ਸ੍ਰੀ ਦਰਬਾਰ ਸਾਹਿਬ ਦੇ ਬਾਹਰ ਮੁੱਖ ਗੇਟ ਤੇ ਸੇਵਾ ਨਿਭਾਅ ਰਹੇ ਸ. ਸੁਖਬੀਰ ਸਿੰਘ ਬਾਦਲ ਤੇ ਹੋਏ ਜਾਨਲੇਵਾ ਹਮਲੇ ਦੀ ਸਖਤ ਸ਼ਬਦਾਂ ਵਿੱਚ ਨਿਖੇਧੀ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਜਥੇਦਾਰ ਕੁਲਵੰਤ ਸਿੰਘ ਮੰਨਣ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਵਿਖੇ ਚੋਬਦਾਰ ਦੀ ਸੇਵਾ ਨਿਭਾਅ ਰਹੇ ਸ. ਸੁਖਬੀਰ ਸਿੰਘ ਬਾਦਲ 'ਤੇ ਇਹ ਹਮਲਾ ਸਚਖੰਡ ਸ੍ਰੀ ਦਰਬਾਰ ਸਾਹਿਬ ਦੇ ਸੇਵਾਦਾਰ ਤੇ ਹਮਲਾ ਕਰਨ ਦੇ ਤੁਲ ਹੈ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਰਾਮਦਾਸ ਜੀ ਦਾ ਕੋਟਿਨ ਕੋਟਿ ਸ਼ੁਕਰਾਨਾ ਹੈ ਜਿਨ੍ਹਾਂ ਨੇ ਆਪਣੇ ਦਰ ਤੇ ਨਿਮਾਣੇ ਸਿੱਖ ਵਜੋਂ ਸੇਵਾ ਨਿਭਾਅ ਰਹੇ ਸੁਖਬੀਰ ਸਿੰਘ ਬਾਦਲ ਤੇ ਹੋਰ ਦਰਸ਼ਨ ਦੀਦਾਰੇ ਕਰਨ ਲਈ ਆਈਆਂ ਸੰਗਤਾਂ ਨੂੰ ਆਪ ਹੱਥ ਦੇ ਕੇ ਰੱਖਿਆ ਹੈ। ਜਥੇਦਾਰ ਮੰਨਣ ਨੇ ਕਿਹਾ ਕਿ ਪੰਜਾਬ ਦੀ ਕਨੂੰਨ ਵਿਵਸਥਾ ਬੂਰੀ ਤਰਾਂ ਫੇਲ੍ਹ ਹੋ ਚੁੱਕੀ ਹੈ, ਜਿਸ ਲਈ ਆਮ ਆਦਮੀ ਪਾਰਟੀ ਦੇ ਪੰਜਾਬ ਦੇ ਮੁੱਖ ਮੰਤਰੀ ਭਗਵੰਤ ਮਾਨ ਨੂੰ ਤੁਰੰਤ ਆਪਣੇ ਅਹੁਦੇ ਤੋਂ ਅਸਤੀਫ਼ਾ ਦੇ ਦੇਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਇਸ ਸਾਰੀ ਘਟਨਾ ਦੀ ਜੁਡੀਸ਼ਲ ਜਾਂਚ ਹੋਵੇ ਤੇ ਮੁੜ ਪੰਜਾਬ ਨੂੰ ਅੱਗ ਦਾ ਲਾਂਬੂ ਲਗਾਉਣ ਦੀ ਸਾਜ਼ਿਸ਼ ਰਚਨ ਵਾਲਿਆਂ ਨੂੰ ਸਾਹਮਣੇ ਲਿਆਂਦਾ ਜਾਵੇ।੪ ਦਸੰਬਰ

## ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਦਿਹਾੜੇ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜਾਇਆ ਨਗਰ ਕੀਰਤਨ

ਅੰਮ੍ਰਿਤਸਰ- ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਦਿਹਾੜੇ ਸਬੰਧੀ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੱਜ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਗੁਰਦੁਆਰਾ ਗੁਰੂ ਕੇ ਮਹਿਲ ਤੱਕ ਨਗਰ ਕੀਰਤਨ ਸਜਾਇਆ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ ਛਾਇਆ ਅਤੇ ਪੰਜ ਪਿਆਰਿਆਂ ਦੀ ਅਗਵਾਈ 'ਚ ਸਜਾਏ ਨਗਰ ਕੀਰਤਨ ਦੀ ਆਰੰਭਤਾ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਨੇ ਅਰਦਾਸ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸੁਨਹਿਰੀ ਪਾਲਕੀ ਵਿਚ ਸੁਸ਼ੋਭਿਤ ਕੀਤਾ ਅਤੇ ਨਗਰ ਕੀਰਤਨ ਦੌਰਾਨ ਚੌਰ ਸਾਹਿਬ ਦੀ ਸੇਵਾ ਵੀ ਨਿਭਾਈ।

ਨਗਰ ਕੀਰਤਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਰੰਭ ਹੋ ਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪਰਕਰਮਾਂ 'ਚੋਂ ਹੁੰਦਾ ਹੋਇਆ ਸ੍ਰੀ ਗੁਰੂ ਰਾਮਦਾਸ ਨਿਵਾਸ, ਚੌਕ ਪਰਾਗਦਾਸ, ਚੌਕ ਮੰਨਾ ਸਿੰਘ, ਚੌਕ ਕਰੋੜੀ, ਚੌਕ ਬਾਬਾ ਸਾਹਿਬ, ਗੁਰਦੁਆਰਾ ਬਾਬਾ ਅਟੱਲ ਰਾਏ, ਗਲਿਆਰਾ, ਗੁਰਦੁਆਰਾ ਕੌਲਸਰ ਸਾਹਿਬ, ਆਟਾ ਮੰਡੀ, ਬਜ਼ਾਰ ਬਾਂਸਾਂ, ਬਜ਼ਾਰ ਪਾਪੜਾਂ, ਬਜ਼ਾਰ ਕਾਠੀਆਂ, ਗੁਰੂ ਬਜ਼ਾਰ ਤੋਂ ਹੁੰਦਾ ਹੋਇਆ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਸੰਪੂਰਨ ਹੋਇਆ। ਇਸ ਦੌਰਾਨ ਵੱਖ-ਵੱਖ ਥਾਵਾਂ 'ਤੇ ਸੰਗਤਾਂ ਨੇ ਨਗਰ ਕੀਰਤਨ ਦਾ ਸਵਾਗਤ ਕਰਕੇ ਗੁਰੂ ਸਾਹਿਬ ਨੂੰ ਸਤਿਕਾਰ ਭੇਟ ਕੀਤਾ। ਨਗਰ ਕੀਰਤਨ ਵਿਚ ਗਤਕਾ ਅਤੇ ਬੈਂਡ ਪਾਰਟੀਆਂ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਨੇ ਵੀ ਸ਼ਮੂਲੀਅਤ ਕੀਤੀ।

ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਕਿਹਾ ਕਿ ਧਰਮ ਦੀ ਰੱਖਿਆ ਲਈ ਸ਼ਹਾਦਤ ਦੇ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸੰਸਾਰ ਅੰਦਰ ਵਿਲੱਖਣ ਇਤਿਹਾਸ ਦੀ ਸਿਰਜਣਾ ਕੀਤੀ।ਉਨ੍ਹਾਂ ਸੰਗਤਾਂ ਨੂੰ ਗੁਰੂ ਸਾਹਿਬ ਜੀ ਦੇ ਦਿਖਾਏ ਮਾਰਗ 'ਤੇ ਚੱਲਣ ਦੀ ਪ੍ਰੇਰਣਾ ਵੀ ਕੀਤੀ।

ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਮਲਕੀਤ ਸਿੰਘ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਵਧੀਕ ਸਕੱਤਰ ਸ. ਪ੍ਰੀਤਪਾਲ ਸਿੰਘ, ਨਿੱਜੀ ਸਕੱਤਰ ਸ. ਸ਼ਾਹਬਾਜ਼ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਮੀਤ ਸਕੱਤਰ ਸ. ਮਨਜੀਤ ਸਿੰਘ ਤਲਵੰਡੀ, ਸ. ਹਰਭਜਨ ਸਿੰਘ ਵਕਤਾ, ਸੁਪਰਡੈਂਟ ਸ. ਨਿਸ਼ਾਨ ਸਿੰਘ, ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਨਰਿੰਦਰ ਸਿੰਘ, ਸ. ਜਗਤਾਰ ਸਿੰਘ, ਸ. ਸਤਨਾਮ ਸਿੰਘ ਰਿਆੜ, ਵਧੀਕ ਮੈਨੇਜਰ ਸ. ਇਕਬਾਲ ਸਿੰਘ ਮੁਖੀ, ਸ. ਜਸਪਾਲ ਸਿੰਘ ਢੱਡੇ, ਸ. ਗੁਰਿੰਦਰ ਸਿੰਘ ਦੇਵੀਦਸਪੁਰ, ਸ. ਬਿਕਰਮ ਸਿੰਘ ਝੰਗੀ, ਸ. ਰਾਜਿੰਦਰ ਸਿੰਘ ਰੂਬੀ, ਸ. ਜੁਗਰਾਜ ਸਿੰਘ, ਮੀਤ ਮੈਨੇਜਰ ਸ. ਗੁਰਤਿੰਦਰਪਾਲ ਸਿੰਘ, ਸ. ਅਜੈ ਸਿੰਘ ਸਮੇਤ ਸੰਗਤਾਂ ਹਾਜ਼ਰ ਸਨ। ੫ ਦਸੰਬਰ

## ਸ਼੍ਰੋਮਣੀ ਕਮੇਟੀ ਵੱਲੋਂ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਤੇ ਭਾਈ ਦਿਆਲਾ ਜੀ ਦੇ ਸ਼ਹੀਦੀ ਦਿਹਾੜੇ ਮੌਕੇ ਸਮਾਗਮ

ਅੰਮ੍ਰਿਤਸਰ-ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨਾਲ ਸ਼ਹਾਦਤ ਪ੍ਰਾਪਤ ਕਰਨ ਵਾਲੇ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਤੇ ਭਾਈ ਦਿਆਲਾ ਜੀ ਦਾ ਸ਼ਹੀਦੀ ਦਿਹਾੜੇ ਸਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਕਰਵਾਏ ਗਏ। ਸ੍ਰੀ ਅਖੰਡਪਾਠ ਸਾਹਿਬ ਦੇ ਭੋਗ ਉਪਰੰਤ ਹਜ਼ੂਰੀ ਰਾਗੀ ਭਾਈ ਇੰਦਰਪਾਲ ਸਿੰਘ ਦੇ ਜੱਥੇ ਵੱਲੋਂ ਗੁਰਬਾਣੀ ਕੀਰਤਨ ਕੀਤਾ ਗਿਆ ਅਤੇ ਅਰਦਾਸ ਉਪਰੰਤ ਸੰਗਤ ਨੂੰ ਪਾਵਨ ਹੁਕਮਨਾਮਾ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੇ ਕਥਾਵਾਚਕ ਭਾਈ ਹਰਮਿੱਤਰ ਸਿੰਘ ਨੇ ਸਰਵਣ ਕਰਵਾਇਆ।

ਇਸ ਮੌਕੇ ਭਾਈ ਹਰਮਿੱਤਰ ਸਿੰਘ ਨੇ ਸੰਗਤਾਂ ਨੂੰ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ

ਤੇ ਭਾਈ ਦਿਆਲਾ ਜੀ ਦੇ ਜੀਵਨ ਇਤਿਹਾਸ ਬਾਰੇ ਚਾਨਣਾ ਪਾਇਆ। ਉਨ੍ਹਾਂ ਕਿਹਾ ਕਿ ਇਨ੍ਹਾਂ ਗੁਰੂ ਸਾਹਿਬ ਦੇ ਪਿਆਰੇ ਸਿੱਖਾਂ ਨੂੰ ਕਈ ਤਰ੍ਹਾਂ ਦੇ ਐਸ਼ੋ-ਆਰਾਮ ਅਤੇ ਜਗੀਰਾਂ ਦੇ ਲਾਲਚ ਦਿੱਤੇ ਗਏ, ਪਰੰਤੂ ਇਨ੍ਹਾਂ ਵਿਚੋਂ ਕੋਈ ਵੀ ਸਿੱਖੀ ਸਿਦਕ ਤੋਂ ਨਹੀਂ ਡੋਲਿਆ। ਉਨ੍ਹਾਂ ਸੰਗਤਾਂ ਨੂੰ ਗੁਰਬਾਣੀ ਦੀਆਂ ਸਿੱਖਿਆਵਾਂ ਅਨੁਸਾਰ ਜੀਵਨ ਜਿਉਣ ਦੀ ਪ੍ਰੇਰਣਾ ਕੀਤੀ। ਇਸੇ ਦੌਰਾਨ ਅੱਜ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸਾਰਾ ਦਿਨ ਗੁਰਮਤਿ ਸਮਾਗਮ ਜਾਰੀ ਰਹੇ, ਜਿਸ ਵਿਚ ਪੰਥ ਪ੍ਰਸਿੱਧ ਢਾਡੀ ਜਥਿਆਂ ਨੂੰ ਸੰਗਤ ਨੂੰ ਸਿੱਖ ਇਤਿਹਾਸ ਤੋਂ ਜਾਣੂ ਕਰਵਾਇਆ। ਸਮਾਗਮਾਂ ਮੌਕੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਸੁਪ੍ਰਿੰਟੈਂਡੈਂਟ ਸ. ਨਿਸ਼ਾਨ ਸਿੰਘ, ਮੈਨੇਜਰ ਸ. ਸਤਨਾਮ ਸਿੰਘ ਰਿਆੜ, ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ ਸਮੇਤ ਸੰਗਤਾਂ ਹਾਜ਼ਰ ਸਨ।੫ ਦਸੰਬਰ

# ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਨਗਰ ਨਿਗਮ ਚੋਣਾਂ 21 ਦਸੰਬਰ ਨੂੰ ਐਲਾਨੇ ਜਾਣ 'ਤੇ ਪ੍ਰਗਟਾਇਆ ਸਖਤ ਇਤਰਾਜ਼

## ਸ਼ਹੀਦੀ ਦਿਹਾੜਿਆਂ ਦੇ ਮੱਦੇਨਜਰ ਚੋਣਾਂ ਦੀ ਤਾਰੀਖ਼ ਬਦਲੀ ਜਾਵੇ -ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪੰਜਾਬ ਦੇ ਮੁੱਖ ਚੋਣ ਕਮਿਸ਼ਨਰ ਵੱਲੋਂ ਨਗਰ ਨਿਗਮ ਤੇ ਨਗਰ ਕੌਂਸਲ ਦੀਆਂ ਚੋਣਾਂ ੨੧ ਦਸੰਬਰ ਨੂੰ ਕਰਵਾਏ ਜਾਣ ਦਾ ਐਲਾਨ ਕੀਤੇ ਜਾਣ ਤੇ ਸਖ਼ਤ ਇਤਰਾਜ਼ ਪ੍ਰਗਟ ਕੀਤਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਦਸੰਬਰ ਮਹੀਨਾ ਸਿੱਖ ਇਤਿਹਾਸ ਅੰਦਰ ਵੱਡੀ ਮਹੱਤਤਾ ਰੱਖਦਾ ਹੈ, ਕਿਉਂਕਿ ਇਨ੍ਹਾਂ ਦਿਨਾਂ ਵਿਚ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ, ਮਾਤਾ ਗੁਜਰ ਕੌਰ ਜੀ ਅਤੇ ਪਿਆਰੇ ਸਿੱਖਾਂ ਦੀਆਂ ਸ਼ਹਾਦਤਾਂ ਹੋਈਆਂ ਹਨ।

ਉਨ੍ਹਾਂ ਕਿਹਾ ਕਿ ਇਤਿਹਾਸਕ ਦਿਹਾੜਿਆਂ ਦੇ ਮੱਦੇਨਜ਼ਰ ਸ਼੍ਰੋਮਣੀ ਕਮੇਟੀ ਵੱਲੋਂ ਚੋਣਾਂ ਜਨਵਰੀ ਵਿੱਚ ਕਰਵਾਏ ਜਾਣ ਲਈ ਪਹਿਲਾਂ ਹੀ ਪੱਤਰ ਲਿਖਿਆ ਗਿਆ ਸੀ, ਪ੍ਰੰਤੂ ਦੁੱਖ ਦੀ ਗੱਲ ਹੈ ਕਿ ਸਿੱਖ ਕੌਮ ਦੀਆਂ ਭਾਵਨਾਵਾਂ ਨੂੰ ਦਰਕਿਨਾਰ ਕਰਕੇ ਚੋਣਾਂ ਦਾ ਐਲਾਨ ਕਰ ਦਿੱਤਾ ਗਿਆ ਹੈ। ਉਨ੍ਹਾਂ ਕਿਹਾ ਕਿ ਸਰਕਾਰ ਨੂੰ ਚਾਹੀਦਾ ਸੀ ਕਿ ਉਹ ਸਿੱਖ ਕੌਮ ਦੀਆਂ ਭਾਵਨਾਵਾਂ ਅਨੁਸਾਰ ਚੋਣਾਂ ਜਨਵਰੀ ਮਹੀਨੇ ਵਿੱਚ ਕਰਵਾਉਂਦੀ ਅਤੇ ਇਸ ਸਬੰਧੀ ਪਹਿਲਾਂ ਹੀ ਚੋਣ ਕਮਿਸ਼ਨ ਨੂੰ ਸਪਸ਼ਟ ਕਰਦੀ।

ਐਡਵੋਕੇਟ ਧਾਮੀ ਨੇ ਕਿਹਾ ਕਿ ੨੨ ਦਸੰਬਰ ਨੂੰ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਦਿਹਾੜਾ ਹੈ, ਜਿਸ ਦੇ ਸਬੰਧ ਵਿੱਚ ੨੧ ਦਸੰਬਰ ਨੂੰ ਸ੍ਰੀ ਚਮਕੌਰ ਸਾਹਿਬ ਵਿਖੇ ਸ਼ਹੀਦੀ ਜੋੜ ਮੇਲੇ ਦੇ ਸਮਾਗਮ ਆਰੰਭ ਹੋਣਗੇ। ਉਸੇ ਦਿਨ ਪੰਜਾਬ ਸਰਕਾਰ ਵੱਲੋਂ ਚੋਣਾਂ ਕਰਵਾਈਆਂ ਜਾਣੀਆਂ ਸਿੱਖ ਭਾਵਨਾਵਾਂ ਦੇ ਬਿਲਕੁਲ ਵਿਰੁੱਧ ਹਨ। ਐਡਵੋਕੇਟ ਧਾਮੀ ਨੇ ਪੰਜਾਬ ਮੁੱਖ ਚੋਣ ਕਮਿਸ਼ਨਰ ਨੂੰ ਕਿਹਾ ਕਿ ਸਿੱਖ ਕੌਮ ਦੀਆਂ ਭਾਵਨਾਵਾਂ ਦੇ ਮੱਦੇਨਜ਼ਰ ਨਗਰ ਨਿਗਮ ਅਤੇ ਨਗਰ ਕੌਂਸਲਾਂ ਦੀਆਂ ਚੋਣਾਂ ਦੀ ਤਰੀਕ ਬਦਲ ਕੇ ਜਨਵਰੀ ੨੦੨੫ ਵਿਚ ਨਿਰਧਾਰਤ ਕੀਤੀ ਜਾਵੇ। ਜੇਕਰ ਇਹ ਚੋਣਾਂ ਦਸੰਬਰ ਵਿੱਚ ਹੁੰਦੀਆਂ ਹਨ ਤਾਂ ਇਹ ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ ਨਿਰਾਦਰ ਹੋਵੇਗਾ।

੮ ਦਸੰਬਰ

# ਅੰਤ੍ਰਿੰਗ ਕਮੇਟੀ ਦੀ ਉਚੇਚੀ ਇਕੱਤਰਤਾ 'ਚ ਸ੍ਰੀ ਦਰਬਾਰ ਸਾਹਿਬ 'ਤੇ ਗੋਲੀ ਮਾਰਨ ਦੀ ਘਟਨਾ ਸਬੰਧੀ ਨਿੰਦਾ ਮਤਾ ਪਾਸ, ਪੜਤਾਲ ਲਈ ਬਣਾਈ ਕਮੇਟੀ

ਅੰਮ੍ਰਿਤਸਰ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੱਜ ਹੋਈ ਅੰਤ੍ਰਿੰਗ ਕਮੇਟੀ ਦੀ ਉਚੇਚੀ ਇਕੱਤਰਤਾ ਵਿੱਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਵੇਸ਼ ਦੁਆਰ 'ਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਲੱਗੀ ਸੇਵਾ ਨਿਭਾਅ ਰਹੇ ਸੇਵਾਦਾਰ ਉੱਤੇ ੪ ਦਸੰਬਰ ਨੂੰ ਨਰਾਇਣ ਸਿੰਘ ਚੌੜਾ ਵੱਲੋਂ ਗੋਲੀਆਂ ਨਾਲ ਹਮਲਾ ਕਰਨ ਅਤੇ ਸਿੱਖਾਂ ਦੇ ਪਾਵਨ ਅਸਥਾਨ ਦੇ ਸ਼ਾਂਤਮਈ ਤੇ ਰੂਹਾਨੀ ਵਾਤਾਵਰਨ ਨੂੰ ਭੰਗ ਕਰਨ ਦੀ ਕਰੜੀ ਨਿੰਦਾ ਕਰਦਿਆਂ, ਦੋਸ਼ੀ ਨੂੰ ਪੰਥ ਵਿੱਚੋਂ ਛੇਕਣ ਲਈ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਅਪੀਲ ਕੀਤੀ ਗਈ। ਇੱਕਨੁਕਾਤੀ ਏਜੰਡੇ 'ਤੇ ਸੱਦੀ ਗਈ ਇਸ ਇਕੱਤਰਤਾ ਦੌਰਾਨ ਉਕਤ ਮਾਮਲੇ ਦਾ ਨੋਟਿਸ ਲੈਂਦਿਆਂ ਇੱਕ ਵਿਸ਼ੇਸ਼ ਨਿੰਦਾ ਮਤਾ ਪਾਸ ਕਰਕੇ ਜਿੱਥੇ ਸਾਰੇ ਮਾਮਲੇ ਦੀ ਪੜਤਾਲ ਵਾਸਤੇ ਇੱਕ ਕਮੇਟੀ ਬਣਾਈ ਗਈ ਹੈ, ਉੱਥੇ ਹੀ ਇਸ ਘਟਨਾ ਨੂੰ ਡੂੰਘੀ ਸਾਜ਼ਸ਼ ਵੀ ਕਰਾਰ ਦਿੱਤਾ ਗਿਆ। ਇਕੱਤਰਤਾ ਤੋਂ ਬਾਅਦ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ਵਿੱਚ ਅੰਤ੍ਰਿੰਗ ਕਮੇਟੀ ਅਹੁਦੇਦਾਰਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨਾਲ ਮੁਲਾਕਾਤ ਕਰਕੇ ਉਨ੍ਹਾਂ ਨੂੰ ਪਾਸ ਕੀਤਾ ਗਿਆ ਮਤਾ ਸੌਂਪਿਆ ਅਤੇ ਨਰਾਇਣ ਸਿੰਘ ਚੌੜਾ ਨੂੰ ਪੰਥ ਵਿੱਚੋਂ ਛੇਕਣ ਦੀ ਮੰਗ ਕੀਤੀ।

ਮੀਡੀਆ ਨੂੰ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਆਖਿਆ ਕਿ ਬੀਤੇ ਦਿਨੀਂ ਲੱਗੀ ਸੇਵਾ ਨਿਭਾਅ ਰਹੇ ਸ. ਸੁਖਬੀਰ ਸਿੰਘ ਬਾਦਲ ਉੱਤੇ ਕੀਤੇ ਗਏ ਹਮਲੇ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਡਿਊਢੀ 'ਤੇ ਗੋਲੀ ਲੱਗਣ ਨਾਲ ਪੂਰੇ ਵਿਸ਼ਵ ਦੀਆਂ ਸੰਗਤਾਂ ਦੇ ਮਨਾਂ ਨੂੰ ਭਾਰੀ ਠੇਸ ਪੁੱਜੀ ਹੈ ਅਤੇ ਇਸ ਨਾਲ ਸੰਗਤ ਅੰਦਰ ਡਰ ਦਾ ਮਾਹੌਲ ਵੀ ਪੈਦਾ ਹੋਇਆ ਹੈ। ਉਨ੍ਹਾਂ ਕਿਹਾ ਕਿ ਇਹ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਆਦੇਸ਼ਾਂ ਦੀ ਤੌਹੀਨ ਹੋਣ ਦੇ ਨਾਲ ਨਾਲ ਮੀਰੀ ਪੀਰੀ ਦੇ ਸਿਧਾਂਤ, ਪੰਥਕ ਮਾਣ ਮਰਯਾਦਾ ਅਤੇ ਸਿੱਖ ਮਾਨਤਾਵਾਂ 'ਤੇ ਵੀ ਸੱਟ ਹੈ। ਉਨ੍ਹਾਂ ਕਿਹਾ ਕਿ ਅੰਤ੍ਰਿੰਗ ਕਮੇਟੀ ਨੇ ਇਸ ਦਾ ਕਰੜਾ ਨੋਟਿਸ ਲੈਂਦਿਆਂ ਬਹੁਸੰਮਤੀ ਨਾਲ ਨਿੰਦਾ ਮਤਾ ਪਾਸ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਕਾਰਵਾਈ ਮੰਗੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਅੰਤ੍ਰਿੰਗ ਕਮੇਟੀ ਨੇ ਦੋਸ਼ੀ ਵਿਅਕਤੀ ਤੋਂ ਇਲਾਵਾ ਇਸ ਘਟਨਾ ਵਿੱਚ ਸ਼ਾਮਲ ਹੋਰ ਪੰਥ ਦੋਖੀਆਂ ਅਤੇ ਸਾਜ਼ਸ਼ਕਾਰਾਂ, ਸਰੁੱਖਿਆ ਵਿੱਚ ਖਾਮੀਆਂ, ਅੰਦਰੂਨੀ ਤੇ ਬਾਹਰੀ ਮਿਲੀਭੁਗਤ ਦੇ ਨਾਲ-ਨਾਲ ਪੁਲਿਸ ਪ੍ਰਸ਼ਾਸਨ ਦੀ ਮਾੜੀ ਕਾਰਗੁਜ਼ਾਰੀ ਦੀ ਘੋਖ ਦੀ ਲੋੜ ਨੂੰ ਵੀ ਮਹਿਸੂਸ ਕੀਤਾ ਹੈ। ਇਸ ਵਾਸਤੇ ਮੁਕੰਮਲ ਪੜਤਾਲ ਲਈ ਸ. ਰਘੂਜੀਤ ਸਿੰਘ ਸੀਨੀਅਰ ਮੀਤ ਪ੍ਰਧਾਨ, ਸ. ਸ਼ੇਰ ਸਿੰਘ ਮੰਡਵਾਲਾ ਜਨਰਲ ਸਕੱਤਰ, ਸ. ਸੁਖਹਰਪ੍ਰੀਤ ਸਿੰਘ ਰੋਡੇ ਅੰਤ੍ਰਿੰਗ ਮੈਂਬਰ, ਸ. ਕੁਲਵੰਤ ਸਿੰਘ ਮੰਨਣ ਮੁੱਖ ਸਕੱਤਰ ਅਤੇ ਸ. ਪ੍ਰਤਾਪ ਸਿੰਘ ਸਕੱਤਰ (ਕੋਆਰਡੀਨੇਟਰ) ਦੇ ਅਧਾਰਿਤ ਇੱਕ ਕਮੇਟੀ ਬਣਾਈ ਹੈ ਜੋ ਤਿੰਨ ਹਫ਼ਤਿਆਂ ਵਿੱਚ ਆਪਣੀ ਰਿਪੋਰਟ ਦੇਵੇਗੀ। ਉਨ੍ਹਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨੂੰ ਅਪੀਲ ਕੀਤੀ ਕਿ ਉਹ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮਾਣ ਸਤਿਕਾਰ ਨੂੰ ਲੱਗੀ ਢਾਅ ਦੇ ਮੱਦੇਨਜ਼ਰ ਇਸ ਮਾਮਲੇ ਵਿੱਚ ਦੋਸ਼ੀ ਖਿਲਾਫ਼ ਕਾਰਵਾਈ ਕਰਦਿਆਂ ਉਸ ਨੂੰ ਪੰਥ ਵਿੱਚੋਂ ਛੇਕਣ।

ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਨਾਲ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਲਿਆਣ, ਜਨਰਲ ਸਕੱਤਰ ਸ. ਸ਼ੇਰ ਸਿੰਘ ਮੰਡਵਾਲਾ, ਮੁੱਖ ਸਕੱਤਰ ਸ. ਕੁਲਵੰਤ ਸਿੰਘ ਮੰਨਣ, ਅੰਤ੍ਰਿੰਗ ਕਮੇਟੀ ਮੈਂਬਰ ਸ. ਅਮਰੀਕ ਸਿੰਘ ਵਛੋਆ, ਸ. ਪਰਮਜੀਤ ਸਿੰਘ ਖ਼ਾਲਸਾ, ਸ. ਸੁਰਜੀਤ ਸਿੰਘ ਗੜ੍ਹੀ, ਸ. ਬਲਦੇਵ ਸਿੰਘ ਕਾਇਮਪੁਰ, ਸ. ਦਲਜੀਤ ਸਿੰਘ ਭਿੰਡਰ, ਸ. ਸੁਖਹਰਪ੍ਰੀਤ ਸਿੰਘ ਰੋਡੇ, ਸ. ਰਵਿੰਦਰ ਸਿੰਘ ਖ਼ਾਲਸਾ, ਸ. ਜਸਵੰਤ ਸਿੰਘ ਪੁੜੈਨ, ਸ. ਪਰਮਜੀਤ ਸਿੰਘ ਰਾਏਪੁਰ, ਸਕੱਤਰ ਸ. ਸੁਖਮਿੰਦਰ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ ਅਤੇ ਨਿੱਜੀ ਸਕੱਤਰ ਸ. ਸ਼ਾਹਬਾਜ਼ ਸਿੰਘ ਮੌਜੂਦ ਸਨ।੯ ਦਸੰਬਰ

# ਗੁਰਦੁਆਰਾ ਸ੍ਰੀ ਟਾਹਲੀ ਸਾਹਿਬ ਸੰਤੋਖਸਰ ਸਾਹਿਬ ਦੇ ਸਰੋਵਰ ਦੀ ਕਾਰ ਸੇਵਾ ਆਰੰਭ

## ਆਰੰਭਤਾ ਸਮੇਂ ਗਿਆਨੀ ਰਘਬੀਰ ਸਿੰਘ ਤੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਗਿਆਨੀ ਸੁਲਤਾਨ ਸਿੰਘ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਰਹੀਆਂ ਮੌਜੂਦ

## ਸ਼੍ਰੋਮਣੀ ਕਮੇਟੀ ਵੱਲੋਂ ਬਾਬਾ ਬਚਨ ਸਿੰਘ ਤੇ ਬਾਬਾ ਮਹਿੰਦਰ ਸਿੰਘ ਕਾਰਸੇਵਾ ਦਿੱਲੀ ਵਾਲਿਆਂ ਨੂੰ ਸੌਂਪੀ ਗਈ ਹੈ ਸੇਵਾ

ਅੰਮ੍ਰਿਤਸਰ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਟਾਹਲੀ ਸਾਹਿਬ ਸੰਤੋਖਸਰ ਸਾਹਿਬ ਦੇ ਸਰੋਵਰ ਵਿੱਚੋਂ ਗਾਰ ਕੱਢਣ ਦੀ ਕਾਰ ਸੇਵਾ ਅੱਜ ਪੰਥਕ ਰਵਾਇਤ ਅਨੁਸਾਰ ਆਰੰਭ ਕੀਤੀ ਗਈ। ਕਾਰ ਸੇਵਾ ਦੀ ਆਰੰਭਤਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਗ੍ਰੰਥੀ ਗਿਆਨੀ ਕੇਵਲ ਸਿੰਘ, ਬਾਬਾ ਬਚਨ ਸਿੰਘ ਤੇ ਬਾਬਾ ਮਹਿੰਦਰ ਸਿੰਘ ਕਾਰਸੇਵਾ ਦਿੱਲੀ ਵਾਲੇ, ਪ੍ਰਦਮਸ੍ਰੀ ਬਾਬਾ ਸੇਵਾ ਸਿੰਘ ਖਡੂਰ ਸਾਹਿਬ, ਬਾਬਾ ਜਗਤਾਰ ਸਿੰਘ ਤਰਨ ਤਾਰਨ ਵਾਲੇ, ਬਾਬਾ ਸੁਖਵਿੰਦਰ ਸਿੰਘ ਭੂਰੀਵਾਲਿਆਂ ਨੇ ਟੱਪ ਲਗਾ ਕੇ ਕੀਤੀ। ਇਸ ਤੋਂ ਪਹਿਲਾਂ ਗੁਰਦੁਆਰਾ ਸ੍ਰੀ ਟਾਹਲੀ ਸਾਹਿਬ ਸੰਤੋਖਸਰ ਵਿਖੇ ਹੋਏ ਸਮਾਗਮ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਗੁਰਦੇਵ ਸਿੰਘ ਖ਼ਾਲਸਾ ਦੇ ਜਥੇ ਵੱਲੋਂ ਗੁਰਬਾਣੀ ਕੀਰਤਨ ਕੀਤਾ ਗਿਆ। ਅਰਦਾਸ ਜਥੇਦਾਰ ਗਿਆਨੀ ਸੁਲਤਾਨ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਗ੍ਰੰਥੀ ਗਿਆਨੀ ਕੇਵਲ ਸਿੰਘ ਨੇ ਸਰਵਣ ਕਰਵਾਇਆ।

ਇਸ ਮੌਕੇ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸੰਗਤਾਂ ਦੀ ਮੰਗ ਅਨੁਸਾਰ ਗੁਰਦੁਆਰਾ ਸ੍ਰੀ ਟਾਹਲੀ ਸਾਹਿਬ ਸੰਤੋਖਸਰ ਸਾਹਿਬ ਦੇ ਸਰੋਵਰ ਦੀ ਸੇਵਾ ਬਾਬਾ ਬਚਨ ਸਿੰਘ ਤੇ ਬਾਬਾ ਮਹਿੰਦਰ ਸਿੰਘ ਕਾਰਸੇਵਾ ਦਿੱਲੀ ਵਾਲਿਆਂ ਨੂੰ ਸੌਂਪੀ ਗਈ ਸੀ। ਉਨ੍ਹਾਂ ਕਿਹਾ ਕਿ ਅੱਜ ਕਾਰਸੇਵਾ ਦੀ ਆਰੰਭਤਾ ਸਮੇਂ ਜਿਥੇ ਸਿੱਖ ਪੰਥ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੇ ਸ਼ਮੂਲੀਅਤ ਕੀਤੀ ਹੈ, ਉਥੇ ਸੰਗਤਾਂ ਅੰਦਰ ਵੱਡਾ ਉਤਸ਼ਾਹ ਹੈ। ਉਨ੍ਹਾਂ ਕਿਹਾ ਕਿ ਵੱਡੇ ਭਾਗਾਂ ਦੇ ਨਾਲ ਗੁਰੂ ਘਰ ਦੀਆਂ ਸੇਵਾਵਾਂ ਵਿਚ ਹਿੱਸਾ ਲਿਆ ਜਾਂਦਾ ਹੈ ਅਤੇ ਸੰਗਤਾਂ ਨੂੰ ਅਪੀਲ ਹੈ ਕਿ ਉਹ ਸਰੋਵਰ ਦੀ ਚੱਲ ਰਹੀ ਸੇਵਾ ਵਿਚ ਵੱਧ ਚੜ੍ਹ ਕੇ ਹਿੱਸਾ ਲੈਣ ਤੇ ਆਪਣਾ ਜੀਵਨ ਸਫਲਾ ਕਰਨ। ਇਸ ਮੌਕੇ ਪੁੱਜੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਸਨਮਾਨਿਤ ਵੀ ਕੀਤਾ ਗਿਆ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਬਾਬਾ ਸੁਰਿੰਦਰ ਸਿੰਘ ਦਿੱਲੀ ਵਾਲੇ, ਵਧੀਕ ਮੈਨੇਜਰ ਸ. ਬਿਕਰਮਜੀਤ ਸਿੰਘ ਝੰਗੀ, ਜੇ.ਈ. ਸ. ਸ਼ਮਸ਼ੇਰ ਸਿੰਘ, ਮੀਤ ਮੈਨੇਜਰ ਸ. ਅਜੈ ਸਿੰਘ ਸਮੇਤ ਵੱਡੀ ਗਿਣਤੀ ਸੰਗਤਾਂ ਹਾਜ਼ਰ ਸਨ। ੯ ਦਸੰਬਰ

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ 350 ਸਾਲਾ ਸ਼ਹੀਦੀ ਸ਼ਤਾਬਦੀ ਸਬੰਧੀ ਸਬ ਕਮੇਟੀ ਦੀ ਹੋਈ ਇਕੱਤਰਤਾ

## ਜਨਵਰੀ 2025 'ਚ ਗੁਰੂ ਸਾਹਿਬ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਗੁਰੂ ਕੇ ਮਹਿਲ ਤੋਂ ਹੋਵੇਗੀ ਸਮਾਗਮਾਂ ਦੀ ਆਰੰਭਤਾ-ਐਡਵੋਕੇਟ ਧਾਮੀ

## ਨਵੰਬਰ 2025 'ਚ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਣਗੇ ਸ਼ਤਾਬਦੀ ਦੇ ਮੁੱਖ ਸਮਾਗਮ

ਸ੍ਰੀ ਅਨੰਦਪੁਰ ਸਾਹਿਬ-ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ੩੫੦ ਸਾਲਾ ਸ਼ਹੀਦੀ ਸ਼ਤਾਬਦੀ ਸਬੰਧੀ ਅੱਜ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਸ. ਬਲਦੇਵ ਸਿੰਘ ਮਾਹਿਲਪੁਰੀ ਮੀਟਿੰਗ ਹਾਲ ਵਿਖੇ ਸਬ ਕਮੇਟੀ ਦੀ ਪਲੇਠੀ ਇਕੱਤਰਤਾ ਹੋਈ, ਜਿਸ ਵਿੱਚ ਨੌਵੇਂ ਪਾਤਸ਼ਾਹ ਜੀ ਦੀ ਸ਼ਹੀਦੀ ਸ਼ਤਾਬਦੀ ਦੇ ਕੌਮੀ ਸਮਾਗਮਾਂ ਦੀ ਰੂਪ-ਰੇਖਾ ਉਲੀਕਣ ਲਈ ਵਿਚਾਰ-ਵਟਾਂਦਰਾ ਕੀਤਾ ਗਿਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ਹੇਠ ਸਬ ਕਮੇਟੀ ਦੀ ਹੋਈ ਇਕੱਤਰਤਾ ਵਿਚ ਫੈਸਲਾ ਲਿਆ ਗਿਆ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ੩੫੦ ਸਾਲਾ ਸ਼ਤਾਬਦੀ ਸਮਾਗਮਾਂ ਦੀ ਰਸਮੀ ਅਰੰਭਤਾ ਜਨਵਰੀ ੨੦੨੫ ਨੂੰ ਅੰਮ੍ਰਿਤਸਰ ਵਿਖੇ ਗੁਰੂ ਸਾਹਿਬ ਜੀ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਗੁਰੂ ਕੇ ਮਹਿਲ ਤੋਂ ਹੋਵੇਗੀ ਅਤੇ ਸ਼ਹੀਦੀ ਸ਼ਤਾਬਦੀ ਦੇ ਕੌਮੀ ਸਮਾਗਮ ਨਵੰਬਰ ੨੦੨੫ 'ਚ ਗੁਰਦੁਆਰਾ ਸੀਸਗੰਜ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਣਗੇ।

ਇਕੱਤਰਤਾ ਸਬੰਧੀ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦੱਸਿਆ ਕਿ ਇਕੱਤਰਤਾ ਵਿਚ ਇਹ ਫੈਸਲਾ ਹੋਇਆ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ੩੫੦ ਸਾਲਾ ਸ਼ਹੀਦੀ ਸ਼ਤਾਬਦੀ ਸਬੰਧੀ ਦੇਸ਼ ਭਰ ਦੇ ਵੱਖ-ਵੱਖ ਸੂਬਿਆਂ ਵਿਚ ਨੌਵੇਂ ਪਾਤਸ਼ਾਹ ਜੀ ਦੇ ਚਰਨਛੋਹ ਪ੍ਰਾਪਤ ਅਸਥਾਨਾਂ ਵਿਖੇ ਵੀ ਗੁਰਮਤਿ ਸਮਾਗਮ ਕਰਵਾਏ ਜਾਣਗੇ। ਇਸ ਦੇ ਨਾਲ ਹੀ ਪੰਜਾਬ ਭਰ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਸਬੰਧਿਤ ਇਤਿਹਾਸਕ ਪਾਵਨ ਗੁਰਧਾਮਾਂ ਵਿਖੇ ਵੀ ਵੱਡੇ ਗੁਰਮਤਿ ਸਮਾਗਮ ਹੋਣਗੇ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ੩੫੦ ਸਾਲਾ ਸ਼ਹੀਦੀ ਸ਼ਤਾਬਦੀ ਤੋਂ ਇਲਾਵਾ ਨਵੰਬਰ ੨੦੨੫ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਿਆਈ ਦਿਵਸ ਅਤੇ ਭਾਈ ਦਿਆਲਾ ਜੀ, ਭਾਈ ਮਤੀ ਦਾਸ ਜੀ ਅਤੇ ਭਾਈ ਸਤੀ ਦਾਸ ਜੀ ਦੇ ੩੫੦ ਸਾਲਾ ਸ਼ਹੀਦੀ ਸ਼ਤਾਬਦੀ ਨੂੰ ਵੀ ਕੌਮੀ ਪੱਧਰ 'ਤੇ ਮਨਾਇਆ ਜਾਵੇਗਾ। ਉਨ੍ਹਾਂ ਕਿਹਾ ਕਿ ਸ਼ਤਾਬਦੀ ਸਮਾਗਮਾਂ ਦੀਆਂ ਤਿਆਰੀਆਂ ਲਈ ਲੋੜ ਅਨੁਸਾਰ ਸਬ ਕਮੇਟੀਆਂ ਦਾ ਗਠਨ ਵੀ ਕੀਤਾ ਜਾਵੇਗਾ।

ਇਕੱਤਰਤਾ ਵਿੱਚ ਪੰਥ ਪ੍ਰਸਿੱਧ ਕਥਾਵਾਚਕ ਗਿਆਨੀ ਪਿੰਦਰਪਾਲ ਸਿੰਘ, ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਸ. ਕੁਲਵੰਤ ਸਿੰਘ ਮੰਨਣ, ਸਾਬਕਾ ਜਨਰਲ ਸਕੱਤਰ ਤੇ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਅਮਰਜੀਤ ਸਿੰਘ ਚਾਵਲਾ, ਅੰਤ੍ਰਿੰਗ ਮੈਂਬਰ ਬੀਬੀ ਹਰਜਿੰਦਰ ਕੌਰ, ਮੈਂਬਰ ਭਾਈ ਰਾਮ

ਸਿੰਘ, ਸ. ਖੁਸ਼ਵਿੰਦਰ ਸਿੰਘ ਭਾਟੀਆ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ. ਪ੍ਰਿਤਪਾਲ ਸਿੰਘ ਪਾਲੀ, ਸ. ਸੁਖਵਰਸ ਸਿੰਘ ਪੰਨੂ, ਸ. ਤੇਜਿੰਦਰਪਾਲ ਸਿੰਘ ਲਾਡਵਾ, ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਮੀਤ ਸਕੱਤਰ ਪ੍ਰੋਫੈਸਰ ਸੁਖਦੇਵ ਸਿੰਘ ਸ. ਤਲਵਿੰਦਰ ਸਿੰਘ ਬੁੱਟਰ ਮੀਡੀਆ ਸਲਾਹਕਾਰ ਸਕੱਤਰੇਤ ਸ੍ਰੀ ਅਕਾਲ ਤਖਤ ਸਾਹਿਬ, ਮੈਨੇਜਰ ਸ. ਮਲਕੀਤ ਸਿੰਘ ਸ. ਹਰਦੇਵ ਸਿੰਘ, ਇੰਚਾਰਜ ਸ. ਗੁਰਭਾਗ ਸਿੰਘ, ਸ. ਮਨਿੰਦਰਪਾਲ ਸਿੰਘ ਗੁੰਬਰ, ਸ. ਹਰਮਿੰਦਰ ਪਾਲ ਸਿੰਘ ਸਬਰਵਾਲ, ਸ. ਸਰਬਜੀਤ ਸਿੰਘ ਕਾਲੜਾ, ਸ. ਰਮਿੰਦਰ ਸਿੰਘ ਕੋਛੜ ਆਦਿ ਹਾਜਰ ਸਨ।੧੦ ਦਸੰਬਰ

# ਸਰਕਾਰਾਂ ਹੱਠੀ ਰਵੱਈਆ ਛੱਡਕੇ ਕਿਸਾਨਾਂ ਦੀਆਂ ਹੱਕੀ ਮੰਗਾਂ ਮੰਨਣ- ਐਡਵੋਕੇਟ ਧਾਮੀ

## ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਸ. ਜਗਜੀਤ ਸਿੰਘ ਡੱਲੇਵਾਲ ਦੀ ਸਿਹਤ 'ਤੇ ਪ੍ਰਗਟਾਈ ਚਿੰਤਾ

ਅੰਮ੍ਰਿਤਸਰ-ਕਿਸਾਨਾਂ ਦੀ ਹੱਕੀ ਮੰਗਾਂ ਲਈ ਪੰਜਾਬ-ਹਰਿਆਣਾ ਦੇ ਬਾਰਡਰ ਉੱਤੇ ਸੰਘਰਸ਼ ਕਰ ਰਹੇ ਭਾਰਤੀ ਕਿਸਾਨ ਯੂਨੀਅਨ ਏਕਤਾ ਸਿੱਧੂਪੁਰ ਦੇ ਪ੍ਰਧਾਨ ਸ. ਜਗਜੀਤ ਸਿੰਘ ਡੱਲੇਵਾਲ ਦੀ ਲਗਾਤਾਰ ਵਿਗੜ ਰਹੀ ਸਿਹਤ ਬਾਰੇ ਚਿੰਤਾ ਪ੍ਰਗਟ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਕੇਂਦਰ ਅਤੇ ਸੂਬਾ ਸਰਕਾਰਾਂ ਨੂੰ ਆਪਣਾ ਹਠੀ ਰਵੱਈਆ ਛੱਡ ਕੇ ਕਿਸਾਨਾਂ ਦੀਆਂ ਮੰਗਾਂ ਨੂੰ ਮੰਨ ਲੈਣਾ ਚਾਹੀਦਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਇੱਕ ਪਾਸੇ ਦੇਸ਼ ਦੇ ਪ੍ਰਧਾਨ ਮੰਤਰੀ ਸ੍ਰੀ ਨਰੇਂਦਰ ਮੋਦੀ ਕਿਸਾਨਾਂ ਨੂੰ ਅੰਨਦਾਤਾ ਕਹਿ ਕੇ ਸੰਬੋਧਨ ਕਰਦੇ ਹਨ ਜਦਕਿ ਜਮੀਨੀ ਸਥਿਤੀ ਇਹ ਹੈ ਕਿ ਦੇਸ਼ ਦੇ ਅੰਨਦਾਤਾ ਨੂੰ ਅੱਜ ਸੜਕਾਂ ਉੱਤੇ ਸੰਘਰਸ਼ ਕਰਨ ਲਈ ਮਜ਼ਬੂਰ ਹੋਣਾ ਪੈ ਰਿਹਾ ਹੈ ਅਤੇ ਸਰਕਾਰਾਂ ਉਨ੍ਹਾਂ ਉੱਤੇ ਕਈ ਤਰ੍ਹਾਂ ਦੇ ਤਸ਼ੱਦਦ ਕਰ ਰਹੀਆਂ ਹਨ। ਉਨ੍ਹਾਂ ਕਿਹਾ ਕਿ ਸਾਰੀਆਂ ਫਸਲਾਂ ਉੱਤੇ ਘੱਟੋ ਘੱਟ ਸਮਰਥਨ ਮੁੱਲ ਕਿਸਾਨਾਂ ਦੀ ਹੱਕੀ ਅਤੇ ਜਾਇਜ਼ ਮੰਗ ਹੈ ਅਤੇ ਜੇਕਰ ਕੇਂਦਰ ਸਰਕਾਰ ਚਾਹੁੰਦੀ ਹੈ ਕਿ ਕਿਸਾਨ ਸੰਘਰਸ਼ ਦਾ ਰਾਹ ਛੱਡ ਕੇ ਆਪਣੇ ਘਰਾਂ ਨੂੰ ਜਾਣ ਤਾਂ ਘੱਟੋ ਘੱਟ ਸਮਰਥਨ ਮੁੱਲ ਦੀ ਗਰੰਟੀ ਦਾ ਕਾਨੂੰਨ ਸੰਸਦ ਅੰਦਰ ਬਿਨਾ ਦੇਰੀ ਪਾਸ ਕਰਨਾ ਚਾਹੀਦਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਕਿਸਾਨ ਆਗੂ ਸ. ਜਗਜੀਤ ਸਿੰਘ ਡੱਲੇਵਾਲ ਦੀ ਸਿਹਤ ਲਗਾਤਾਰ ਵਿਗੜ ਰਹੀ ਹੈ ਅਤੇ ਜੇਕਰ ਉਨ੍ਹਾਂ ਨੂੰ ਕੁਝ ਹੁੰਦਾ ਹੈ ਤਾਂ ਇਸ ਦੀ ਸਿੱਧੀ ਜਿੰਮੇਵਾਰੀ ਕੇਂਦਰ ਦੇ ਨਾਲ-ਨਾਲ ਪੰਜਾਬ ਅਤੇ ਹਰਿਆਣਾ ਦੀਆਂ ਸੂਬਾ ਸਰਕਾਰਾਂ ਦੀ ਹੋਵੇਗੀ। ਉਨ੍ਹਾਂ ਕਿਹਾ ਕਿ ਸਿੱਖ ਰਵਾਇਤ ਅਤੇ ਸਿਧਾਂਤ ਵਿੱਚ ਭੁੱਖ ਹੜਤਾਲ ਨੂੰ ਕੋਈ ਥਾਂ ਨਹੀਂ, ਇਸ ਲਈ ਕਿਸਾਨ ਆਗੂਆਂ ਅਤੇ ਖ਼ਾਸਕਰ ਸ. ਜਗਜੀਤ ਸਿੰਘ ਡੱਲੇਵਾਲ ਨੂੰ ਅਪੀਲ ਹੈ ਕਿ ਉਹ ਚੜ੍ਹਦੀ ਕਲਾ ਨਾਲ ਕਿਸਾਨੀ ਸੰਘਰਸ਼ ਨੂੰ ਅਗਾਂਹ ਵਧਾਉਣ ਤਾਂ ਜੋ ਸਰਕਾਰਾਂ ਤੋਂ ਹੱਕੀ ਮੰਗਾਂ ਮਨਵਾਈਆਂ ਜਾ ਸਕਣ।੧੨ ਦਸੰਬਰ

# ਨਿਊ ਜਰਸੀ-ਇੰਡੀਆ ਕਮਿਸ਼ਨ ਦਾ ਵਫ਼ਦ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੋਇਆ ਨਤਮਸਤਕ

ਅੰਮ੍ਰਿਤਸਰ-ਸੰਯੁਕਤ ਰਾਜ ਅਮਰੀਕਾ ਤੋਂ ਨਿਊ ਜਰਸੀ-ਇੰਡੀਆ ਕਮਿਸ਼ਨ ਦੇ ਇੱਕ ਵਫ਼ਦ ਨੇ ਅੱਜ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਸ਼ਰਧਾ ਪ੍ਰਗਟਾਈ। ਵਫ਼ਦ ਵਿੱਚ ਨਿਊ ਜਰਸੀ-ਇੰਡੀਆ ਕਮਿਸ਼ਨ ਦੇ ਕਾਰਜਕਾਰੀ ਨਿਰਦੇਸ਼ਕ ਸ. ਰਾਜਪਾਲ ਸਿੰਘ ਬਾਠ, ਡਾ. ਗੁਰਬੀਰ ਸਿੰਘ

ਜੌਹਲ, ਸ. ਬਿਕਰਮ ਸਿੰਘ ਗਿੱਲ, ਗੁਰਮੀਤ ਸਿੰਘ ਤੇ ਗੁਰਪ੍ਰੀਤ ਸਿੰਘ ਪਸਰੀਚਾ ਸ਼ਾਮਲ ਸਨ, ਜਿਨ੍ਹਾਂ ਦਾ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਸ. ਕੁਲਵੰਤ ਸਿੰਘ ਮੰਨਣ ਤੇ ਮੈਂਬਰ ਸ. ਗੁਰਮੀਤ ਸਿੰਘ ਬੂਹ ਨੇ ਸ੍ਰੀ ਦਰਬਾਰ ਸਾਹਿਬ ਪੁੱਜਣ ਉੱਤੇ ਸਵਾਗਤ ਤੇ ਸਨਮਾਨ ਕੀਤਾ।

ਇਸ ਦੌਰਾਨ ਗੱਲ ਕਰਦਿਆਂ ਵਫ਼ਦ ਦੇ ਆਗੂ ਸ. ਰਾਜਪਾਲ ਸਿੰਘ ਬਾਠ ਨੇ ਕਿਹਾ ਕਿ ਇਹ ਉਨ੍ਹਾਂ ਲਈ ਬਹੁਤ ਖੁਸ਼ੀ ਦਾ ਮੌਕਾ ਹੈ। ਉਨ੍ਹਾਂ ਕਿਹਾ ਕਿ ਨਿਊ ਜਰਸੀ-ਇੰਡੀਆ ਕਮਿਸ਼ਨ ਵਿੱਚ ਸਮੂਹ ਭਾਈਚਾਰਿਆਂ ਦੇ ਲੋਕ ਸ਼ਾਮਲ ਹਨ ਅਤੇ ਇਸ ਕਮਿਸ਼ਨ ਦਾ ਕੰਮ ਆਪਸੀ ਕਾਰੋਬਾਰ, ਸੱਭਿਆਚਾਰ ਤੇ ਸਿੱਖਿਆ ਦੇ ਖੇਤਰ ਵਿੱਚ ਮੌਕਿਆਂ ਦੀ ਭਾਲ ਕਰਕੇ ਸਾਂਝ ਮਜ਼ਬੂਤ ਕਰਨਾ ਹੈ। ਸ. ਬਾਠ ਨੇ ਕਿਹਾ ਕਿ ਨਿਊ ਜਰਸੀ ਦੀ ਸਰਕਾਰ ਸਿੱਖਾਂ ਤੇ ਪੰਜਾਬੀਆਂ ਦਾ ਬਹੁਤ ਮਾਣ ਸਤਿਕਾਰ ਕਰਦੀ ਹੈ ਅਤੇ ਉਨ੍ਹਾਂ ਗੁਰੂ ਸਾਹਿਬ ਕੋਲ ਅਰਦਾਸ ਕੀਤੀ ਹੈ ਕਿ ਆਪਸੀ ਭਾਈਚਾਰਕ ਸਾਂਝ ਮਜ਼ਬੂਤ ਰਹੇ।

ਸ਼੍ਰੋਮਣੀ ਕਮੇਟੀ ਮੁੱਖ ਸਕੱਤਰ ਸ. ਕੁਲਵੰਤ ਸਿੰਘ ਮੰਨਣ ਨੇ ਕਿਹਾ ਕਿ ਸ੍ਰੀ ਹਰਿਮੰਦਰ ਸਾਹਿਬ ਸਮੁੱਚੀ ਮਾਨਵਤਾ ਦਾ ਸਰਬ ਸਾਂਝਾ ਅਸਥਾਨ ਹੈ, ਜਿੱਥੇ ਬਿਨਾ ਕਿਸੇ ਵਿਤਕਰੇ ਤੇ ਭੇਦਭਾਵ ਤੋਂ ਪੂਰੀ ਦੁਨੀਆ ਤੋਂ ਲੋਕ ਆ ਕੇ ਨਤਮਸਤਕ ਹੁੰਦੇ ਹਨ ਤੇ ਗੁਰੂ ਸਾਹਿਬ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ ਹਨ। ਉਨ੍ਹਾਂ ਆਸ ਪ੍ਰਗਟ ਕੀਤੀ ਕਿ ਇਹ ਕਮਿਸ਼ਨ ਇਸੇ ਤਰ੍ਹਾਂ ਆਪਸੀ ਸਾਂਝ ਮਜ਼ਬੂਤ ਕਰਨ ਲਈ ਯਤਨਸ਼ੀਲ ਰਹੇਗਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਐਡੀਸ਼ਨਲ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਰਜਿੰਦਰ ਸਿੰਘ ਰੂਬੀ, ਸੂਚਨਾ ਅਧਿਕਾਰੀ ਸ. ਅੰਮ੍ਰਿਤਪਾਲ ਸਿੰਘ, ਸ. ਰਣਧੀਰ ਸਿੰਘ, ਸ. ਸਤਿੰਦਰਪਾਲ ਸਿੰਘ ਆਦਿ ਹਾਜ਼ਰ ਸਨ। ੧੪ ਦਸੰਬਰ

# ਐਡਵੋਕੇਟ ਧਾਮੀ ਦੀ ਸ਼ਖ਼ਸੀਅਤ ਬਾਰੇ ਗਲਤ ਬਿਆਨਬਾਜ਼ੀ ਕਰਨੀ ਜਾਇਜ਼ ਨਹੀਂ- ਭਾਈ ਮਹਿਤਾ, ਸ. ਭਿੱਟੇਵਡ, ਐਡਵੋਕੇਟ ਸਿਆਲਕਾ

ਅੰਮ੍ਰਿਤਸਰ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਖਿਲਾਫ਼ ਕੀਤੀ ਜਾ ਰਹੀ ਬਿਆਨਬਾਜ਼ੀ ਦਾ ਨੋਟਿਸ ਲੈਂਦਿਆਂ ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ ਅਤੇ ਸ. ਸੁਰਜੀਤ ਸਿੰਘ ਭਿੱਟੇਵੱਡ ਨੇ ਕਿਹਾ ਕਿ ਐਡਵੋਕੇਟ ਧਾਮੀ ਹਮੇਸ਼ਾ ਸੱਚ ਨਾਲ ਖੜ੍ਹਨ ਵਾਲੀ ਸ਼ਖ਼ਸੀਅਤ ਹਨ, ਜਿਨ੍ਹਾਂ ਨੇ ਤਾਜ਼ਾ ਉਠੇ ਮਾਮਲੇ ਵਿਚ ਆਪਣਾ ਨੈਤਿਕ ਫ਼ਰਜ਼ ਸਮਝਦਿਆਂ ਖੁੱਲ੍ਹੇ ਮਨ ਨਾਲ ਮੁਆਫ਼ੀ ਮੰਗੀ ਹੈ। ਉਨ੍ਹਾਂ ਕਿਹਾ ਕਿ ਇਕ ਪੱਤਰਕਾਰ ਨਾਲ ਫੋਨ 'ਤੇ ਹੋਈ ਗੱਲਬਾਤ ਦੌਰਾਨ ਐਡਵੋਕੇਟ ਧਾਮੀ ਵੱਲੋਂ ਅਪਸ਼ਬਦ ਬੋਲਣ ਦੇ ਮਾਮਲੇ ਵਿਚ ਉਨ੍ਹਾਂ ਨੇ ਕਿਸੇ ਤਰ੍ਹਾਂ ਦਾ ਲੁਕਾਅ ਨਹੀਂ ਰੱਖਿਆ ਅਤੇ ਆਪਣੇ ਸੁਭਾਅ ਅਨੁਸਾਰ ਸੱਚ 'ਤੇ ਖੜ੍ਹਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ ਨੂੰ ਪੱਤਰ ਲਿਖ ਕੇ ਹੋਈ ਗ਼ਲਤੀ ਦਾ ਅਹਿਸਾਸ ਕੀਤਾ ਹੈ। ਇਹ ਉਨ੍ਹਾਂ ਦਾ ਵਡੱਪਣ ਕਿਹਾ ਜਾ ਸਕਦਾ ਹੈ। ਇਸ ਦੇ ਨਾਲ ਹੀ ਉਨ੍ਹਾਂ ਮਹਿਲਾ ਕਮਿਸ਼ਨ ਪੰਜਾਬ ਨੂੰ ਮਿਲ ਕੇ ਵੀ ਮੁਆਫ਼ੀ ਸਬੰਧੀ ਪੱਤਰ ਸੌਂਪਿਆ ਹੈ।

ਸ਼੍ਰੋਮਣੀ ਕਮੇਟੀ ਮੈਂਬਰਾਂ ਨੇ ਕਿਹਾ ਕਿ ਦੁੱਖ ਦੀ ਗੱਲ ਹੈ ਕਿ ਕੁਝ ਲੋਕ ਸਿਆਸੀ ਭਾਵਨਾ ਤਹਿਤ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਅਕਸ ਨੂੰ ਖ਼ਰਾਬ ਕਰ ਰਹੇ ਹਨ,

ਜਿਸ ਨੂੰ ਕਿਸੇ ਵੀ ਤਰ੍ਹਾਂ ਠੀਕ ਨਹੀਂ ਕਿਹਾ ਜਾ ਸਕਦਾ।

ਉਨ੍ਹਾਂ ਕਿਹਾ ਕਿ ਐਡਵੋਕੇਟ ਧਾਮੀ ਹਮੇਸ਼ਾ ਸਚ ਦੇ ਨਾਲ ਖੜ੍ਹੇ ਰਹੇ ਹਨ ਅਤੇ ਇਕ ਪੱਤਰਕਾਰ ਵੱਲੋਂ ਬੀਬੀ ਜੀ ਦੇ ਹਵਾਲੇ ਨਾਲ ਗਲਤ ਇਲਜਾਮ ਲਗਾਏ ਜਾਣ 'ਤੇ ਅਚੇਤ ਵਿਚ ਨਿਕਲੇ ਬੋਲਾਂ ਦਾ ਉਨ੍ਹਾਂ ਅਹਿਸਾਸ ਕਰਕੇ ਆਪਣੇ ਆਪ ਨੂੰ ਸੱਚ ਦੇ ਰੂਬਰੂ ਕੀਤਾ ਹੈ। ਇਸ ਮਾਮਲੇ ਉਤੇ ਹੁਣ ਸਿਆਸੀ ਬਿਆਨਬਾਜੀ ਕਰਨੀ ਠੀਕ ਨਹੀਂ ਹੈ।

ਮੈਂਬਰ ਸਾਹਿਬਾਨ ਨੇ ਇਸ ਗੱਲ ਉੱਤੇ ਵੀ ਚਿੰਤਾ ਪ੍ਰਗਟਾਈ ਕਿ ਨਿੱਜਤਾ ਦੀਆਂ ਹੱਦਾਂ ਪਾਰ ਕਰਕੇ ਬਿਨਾਂ ਦੱਸੇ ਕਿਸੇ ਦੀ ਰਿਕਾਰਡਿੰਗ ਕਰਨੀ ਸਮਾਜ ਲਈ ਇੱਕ ਖਤਰਨਾਕ ਰੁਝਾਨ ਹੈ। ਅਜਿਹਾ ਕਰਨ ਵਾਲਿਆਂ 'ਤੇ ਵੀ ਕਾਰਵਾਈ ਹੋਣੀ ਚਾਹੀਦੀ ਹੈ। ੧੭ ਦਸੰਬਰ

# ਐਡਵੋਕੇਟ ਧਾਮੀ ਵਿਰੁੱਧ ਬੇਬੁਨਿਆਦ ਦੂਸ਼ਣਬਾਜੀ ਕਦੇ ਵੀ ਬਰਦਾਸ਼ਤ ਨਹੀਂ ਕਰਾਂਗੇ- ਭਾਈ ਮਹਿਤਾ ਅਤੇ ਭਾਈ ਚਾਵਲਾ

ਅੰਮ੍ਰਿਤਸਰ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਇਮਾਨਦਾਰ, ਸਮਰਪਿਤ, ਸਾਦਗੀ ਭਰੀ ਤਿਆਗੀ ਸ਼ਖ਼ਸੀਅਤ ਹਨ, ਜਿਨ੍ਹਾਂ ਦੇ ਖ਼ਿਲਾਫ਼ ਕਥਿਤ ਆਡੀਓ ਕਲਿਪ ਨੂੰ ਲੈ ਕੇ ਕੀਤੀ ਜਾ ਰਹੀ ਬੇਬੁਨਿਆਦ ਦੂਸ਼ਣਬਾਜੀ ਕਦੇ ਵੀ ਬਰਦਾਸ਼ਤ ਨਹੀਂ ਕੀਤੀ ਜਾਵੇਗੀ। ਇਹ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਅਤੇ ਸਾਬਕਾ ਸੀਨੀਅਰ ਮੀਤ ਪ੍ਰਧਾਨ ਭਾਈ ਰਾਜਿੰਦਰ ਸਿੰਘ ਮਹਿਤਾ ਅਤੇ ਸਾਬਕਾ ਜਨਰਲ ਸਕੱਤਰ ਭਾਈ ਅਮਰਜੀਤ ਸਿੰਘ ਚਾਵਲਾ ਨੇ ਇਕ ਸਾਂਝੇ ਬਿਆਨ ਵਿਚ ਕੀਤਾ ਹੈ।

ਭਾਈ ਮਹਿਤਾ ਅਤੇ ਭਾਈ ਚਾਵਲਾ ਨੇ ਆਖਿਆ ਕਿ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵਿਰੁੱਧ ਸਿਆਸੀ ਦੂਸ਼ਣਬਾਜੀ ਉਹ ਲੋਕ ਕਰ ਰਹੇ ਹਨ, ਜਿਨ੍ਹਾਂ ਦਾ ਪੰਥ ਵਿਚ ਕੋਈ ਆਧਾਰ ਨਹੀਂ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਅਕਾਲੀ ਦਲ ਦਾ ਹਰ ਸੱਚਾ ਸਿਪਾਹੀ ਅਤੇ ਸ਼੍ਰੋਮਣੀ ਕਮੇਟੀ ਮੈਂਬਰ ਹਮੇਸ਼ਾ ਐਡਵੋਕੇਟ ਧਾਮੀ ਦੇ ਹੱਕ ਵਿਚ ਖੜ੍ਹੇ ਹਨ ਅਤੇ ਖੜ੍ਹੇ ਰਹਿਣਗੇ। ਉਨ੍ਹਾਂ ਕਿਹਾ ਕਿ ਐਡਵੋਕੇਟ ਧਾਮੀ ਲਗਾਤਾਰ ਚੌਥੀ ਵਾਰ ਵੱਡੇ ਬਹੁਮਤ ਨਾਲ ਸ਼੍ਰੋਮਣੀ ਕਮੇਟੀ ਪ੍ਰਧਾਨ ਬਣੇ ਹਨ, ਜਿਸ ਕਰਕੇ ਵਿਰੋਧੀਆਂ ਵਲੋਂ ਇਕ ਗਿਣੀ ਮਿਥੀ ਸਾਜਿਸ਼ ਤਹਿਤ ਕਿਸੇ ਵਿਅਕਤੀ ਕੋਲੋਂ ਪਿਛਲੇ ਦਿਨੀਂ ਉਨ੍ਹਾਂ ਨੂੰ ਫੋਨ ਕਰਵਾ ਕੇ ਗੱਲਬਾਤ ਦੌਰਾਨ ਉਕਸਾਇਆ ਗਿਆ ਅਤੇ ਬਾਅਦ ਵਿਚ ਉਨ੍ਹਾਂ ਦੀ ਕਿਰਦਾਰਕੁਸ਼ੀ ਕਰਕੇ ਘਟੀਆ ਕਿਸਮ ਦਾ ਰਾਜਨੀਤਕ ਮਾਹੌਲ ਸਿਰਜਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ।

ਭਾਈ ਮਹਿਤਾ ਅਤੇ ਭਾਈ ਚਾਵਲਾ ਨੇ ਆਖਿਆ ਕਿ ਇਕ ਕਥਿਤ ਆਡੀਓ ਕਲਿਪ ਦੇ ਆਧਾਰ 'ਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵਿਰੁੱਧ ਘਟੀਆ ਕਿਸਮ ਦੀ ਰਾਜਨੀਤੀ ਕਰਨ ਵਾਲੇ ਲੋਕ ਕਿਸੇ ਸਾਜਿਸ਼ ਤਹਿਤ ਇਹ ਸਭ ਕੁਝ ਕਰ ਰਹੇ ਹਨ।ਉਨ੍ਹਾਂ ਕਿਹਾ ਕਿ ਐਡਵੋਕੇਟ ਧਾਮੀ ਫੋਨ 'ਤੇ ਕਿਸੇ ਸ਼ਖ਼ਸ ਨਾਲ ਹੋਈ ਗੱਲਬਾਤ ਦੌਰਾਨ ਅਚੇਤ ਰੂਪ ਵਿਚ ਅਪਸ਼ਬਦਾਂ ਲਈ ਖਿਮਾ-ਜਾਚਨਾ ਕਰ ਚੁੱਕੇ ਹਨ। ਉਨਾ ਦੋਸ਼ ਲਾਇਆ ਕਿ ਤਕਨੀਕੀ ਯੁੱਗ ਦਾ ਫਾਇਦਾ ਕਿਸੇ ਨਾਲ ਫੋਨ 'ਤੇ ਗੱਲਬਾਤ ਨੂੰ ਰਿਕਾਰਡ ਕਰਨਾ ਇਕ ਗੰਭੀਰ ਅਪਰਾਧ ਹੈ। ਇਸ ਬਾਰੇ ਵੀ ਸੰਵਿਧਾਨਿਕ ਸੰਸਥਾਵਾਂ ਨੂੰ ਗੰਭੀਰ ਨੋਟਿਸ ਲੈਣਾ ਚਾਹੀਦਾ ਹੈ ਤਾਂ ਜੋ ਹਰੇਕ ਦੇ ਨਿੱਜਤਾ ਦੇ ਅਧਿਕਾਰ ਨੂੰ ਬਹਾਲ ਰੱਖਿਆ ਜਾ ਸਕੇ।੧੮ ਦਸੰਬਰ

# ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ 'ਚ ਅੰਤ੍ਰਿੰਗ ਕਮੇਟੀ ਦੀ ਹੋਈ ਉਚੇਚੀ ਇਕੱਤਰਤਾ

## ਜਥੇਦਾਰ ਗਿਆਨੀ ਹਰਪ੍ਰੀਤ ਸਿੰਘ'ਤੇ ਲੱਗੇ ਇਲਜ਼ਾਮਾਂ ਦੀ ਪੜਤਾਲ ਲਈ ਗਠਿਤ ਕੀਤੀ ਤਿੰਨ ਮੈਂਬਰੀ ਕਮੇਟੀ

ਅੰਮ੍ਰਿਤਸਰ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿਗ ਕਮੇਟੀ ਦੀ ਉਚੇਚੀ ਇੱਕਤਰਤਾ ਅੱਜ ਗੁਰਦੁਆਰਾ ਦੇਗਸਰ ਸਾਹਿਬ ਕਟਾਣਾ (ਲੁਧਿਆਣਾ) ਵਿਖੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ਵਿੱਚ ਹੋਈ, ਜਿਸ ਵਿੱਚ ਤਖਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਦੇ ਖਿਲਾਫ ਸ੍ਰ: ਗੁਰਪ੍ਰੀਤ ਸਿੰਘ ਸਪੁੱਤਰ ਸ੍ਰ: ਗੁਰਦੇਵ ਸਿੰਘ ਸ੍ਰੀ ਮੁਕਤਸਰ ਸਾਹਿਬ ਵੱਲੋਂ ਕੀਤੀ ਸ਼ਕਾਇਤ ਵਿੱਚ ਲਾਏ ਗਏ ਸੰਗੀਨ ਇਲਜਾਮਾਂ 'ਤੇ ਦੀਰਘ ਵਿਚਾਰ ਵਟਾਂਦਰਾ ਕੀਤਾ ਗਿਆ।

ਇੱਕਤਰਤਾ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਦੀ ਰਾਏ ਤੋਂ ਬਾਅਦ ਪ੍ਰਵਾਨ ਹੋਇਆ ਕਿ ਸਿੰਘ ਸਾਹਿਬ ਦੇ ਅਹੁਦੇ ਦੇ ਮਾਣ-ਸਨਮਾਨ ਨੂੰ ਮੁੱਖ ਰੱਖਦਿਆਂ ਲੱਗੇ ਇਲਜ਼ਾਮਾਂ ਦੀ ਪੜਤਾਲ ਬਹੁਤ ਜਰੂਰੀ ਹੈ। ਇਕੱਤਰਤਾ ਦੌਰਾਨ ਪਾਸ ਕੀਤੇ ਮਤੇ ਰਾਹੀਂ ਪੜਤਾਲ ਵਾਸਤੇ ਇੱਕ ਸਬ ਕਮੇਟੀ ਦਾ ਗਠਿਨ ਕੀਤਾ ਗਿਆ, ਜਿਸ ਵਿੱਚ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜਨਰਲ ਸਕੱਤਰ ਸ. ਸ਼ੇਰ ਸਿੰਘ ਮੰਡਵਾਲਾ ਅਤੇ ਅੰਤ੍ਰਿਗ ਮੈਂਬਰ ਸ. ਦਲਜੀਤ ਸਿੰਘ ਭਿੰਡਰ ਨੂੰ ਸ਼ਾਮਲ ਕੀਤਾ ਗਿਆ। ਇਹ ਸਬ ਕਮੇਟੀ ਮੁਕੰਮਲ ਪੜਤਾਲ ਕਰਕੇ ੧੫ ਦਿਨਾਂ ਵਿੱਚ ਆਪਣੀ ਰਿਪੋਰਟ ਪੇਸ਼ ਕਰੇਗੀ।

ਅੰਤ੍ਰਿੰਗ ਕਮੇਟੀ ਵਿੱਚ ਇਹ ਵੀ ਫੈਸਲਾ ਹੋਇਆ ਕਿ ਪੜਤਾਲ ਦੀ ਰਿਪੋਰਟ 'ਤੇ ਫੈਸਲੇ ਤੀਕ ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਮੁੱਖ ਗ੍ਰੰਥੀ ਤਖ਼ਤ ਸਾਹਿਬ ਦੇ ਅਧਿਕਾਰ ਖੇਤਰ ਵਾਲੀਆਂ ਸੇਵਾਵਾਂ ਨਿਭਾਉਣਗੇ।

ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਨਾਲ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਲਿਆਣ, ਜਨਰਲ ਸਕੱਤਰ ਸ. ਸ਼ੇਰ ਸਿੰਘ ਮੰਡਵਾਲਾ, ਅੰਤ੍ਰਿੰਗ ਕਮੇਟੀ ਮੈਂਬਰ ਬੀਬੀ ਹਰਜਿੰਦਰ ਕੌਰ, ਸ. ਸੁਰਜੀਤ ਸਿੰਘ ਤੁਗਲਵਾਲ, ਸ. ਪਰਮਜੀਤ ਸਿੰਘ ਖ਼ਾਲਸਾ, ਸ. ਸੁਰਜੀਤ ਸਿੰਘ ਗੜ੍ਹੀ, ਸ. ਦਲਜੀਤ ਸਿੰਘ ਭਿੰਡਰ, ਸ. ਰਵਿੰਦਰ ਸਿੰਘ ਖ਼ਾਲਸਾ, ਸ. ਜਸਵੰਤ ਸਿੰਘ ਪੁੜੈਣ, ਸ. ਪਰਮਜੀਤ ਸਿੰਘ ਰਾਏਪੁਰ, ਸਕੱਤਰ ਸ ਪ੍ਰਤਾਪ ਸਿੰਘ, ਸੁਖਮਿੰਦਰ ਸਿੰਘ, ਨਿੱਜੀ ਸਕੱਤਰ ਸ. ਸ਼ਾਹਬਾਜ ਸਿੰਘ, ਇੰਚਾਰਜ ਸ. ਆਜ਼ਾਦਦੀਪ ਸਿੰਘ ਆਦਿ ਹਾਜ਼ਰ ਸਨ। ੧੯ ਦਸੰਬਰ

# ਦਸਵੇਂ ਪਾਤਸ਼ਾਹ ਜੀ ਦੇ ਵੱਡੇ ਸਾਹਿਬਜ਼ਾਦਿਆਂ ਤੇ ਸ੍ਰੀ ਚਮਕੌਰ ਸਾਹਿਬ ਦੇ ਸਮੂਹ ਸਿੰਘਾਂ ਸ਼ਹੀਦਾਂ ਦੀ ਯਾਦ ਵਿੱਚ ਸ਼੍ਰੋਮਣੀ ਕਮੇਟੀ ਵੱਲੋਂ ਗੁਰਮਤਿ ਸਮਾਗਮ

ਅੰਮ੍ਰਿਤਸਰ-ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ ਅਤੇ ਸ੍ਰੀ ਚਮਕੌਰ ਸਾਹਿਬ ਦੇ ਸਮੂਹ ਸ਼ਹੀਦਾਂ ਦੀ ਯਾਦ ਵਿਚ ਅੱਜ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਮਤਿ ਸਮਾਗਮ ਕਰਵਾਇਆ ਗਿਆ। ਸਮੂਹ ਸ਼ਹੀਦਾਂ ਦੀ ਯਾਦ ਵਿੱਚ ਰੱਖੇ ਗਏ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਸੁਖਪ੍ਰੀਤ ਸਿੰਘ ਦੇ ਜਥੇ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਨਾਲ ਜੋੜਿਆ। ਅਰਦਾਸ ਭਾਈ ਪ੍ਰੇਮ ਸਿੰਘ ਅਤੇ ਪਾਵਨ ਹੁਕਮਨਾਮਾ ਸ੍ਰੀ ਮੰਜੀ ਸਾਹਿਬ ਦੇ ਕਥਾਵਾਚਕ ਭਾਈ ਹਰਮਿੱਤਰ ਸਿੰਘ ਨੇ ਸਰਵਣ ਕਰਵਾਇਆ। ਇਸ ਉਪਰੰਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀ ਮੁੱਖ ਸਟੇਜ ਉੱਤੇ ਗੁਰਮਤਿ ਸਮਾਗਮ ਚਲਦੇ ਰਹੇ ਜਿਸ ਵਿੱਚ ਵੱਖ-ਵੱਖ ਕਵੀਸ਼ਰੀ, ਕਥਾਵਾਚਕ ਅਤੇ ਢਾਡੀ ਜਥਿਆਂ ਨੇ ਸੰਗਤ ਨਾਲ ਸ਼ਹੀਦਾਂ ਦਾ ਇਤਿਹਾਸ ਸਾਂਝਾ ਕਰਦਿਆਂ ਸਤਿਕਾਰ ਭੇਟ ਕੀਤਾ।

ਸਮਾਗਮ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਸ. ਨਰਿੰਦਰ ਸਿੰਘ, ਸ. ਅਜੈ ਸਿੰਘ, ਸ. ਗੁਰਤਿੰਦਰਪਾਲ ਸਿੰਘ, ਸ. ਬਿਕਰਮਜੀਤ ਸਿੰਘ, ਸ. ਲਾਲ ਸਿੰਘ, ਸ. ਰਵਿੰਦਰਜੀਤ ਸਿੰਘ, ਸ. ਗੁਰਤਿੰਦਰਪਾਲ ਸਿੰਘ, ਸ. ਅਜੇ ਸਿੰਘ, ਸ੍ਰੀ ਦਰਬਾਰ ਸਾਹਿਬ ਦਾ ਸਮੂਹ ਸਟਾਫ਼ ਅਤੇ ਸੰਗਤਾਂ ਹਾਜ਼ਰ ਸਨ।

## ਐਡਵੋਕੇਟ ਧਾਮੀ ਵੱਲੋਂ ਵੱਡੇ ਸਾਹਿਜ਼ਾਦਿਆਂ ਤੇ ਸਮੂਹ ਸ਼ਹੀਦਾਂ ਨੂੰ ਸ਼ਰਧਾ ਤੇ ਸਤਿਕਾਰ ਭੇਟ

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦਿਆਂ ਅਤੇ ਸ੍ਰੀ ਚਮਕੌਰ ਸਾਹਿਬ ਦੇ ਸਮੂਹ ਸ਼ਹੀਦਾਂ ਨੂੰ ਸ਼ਰਧਾ ਤੇ ਸਤਿਕਾਰ ਭੇਟ ਕੀਤਾ ਹੈ। ਜਾਰੀ ਇੱਕ ਬਿਆਨ ਵਿੱਚ ਐਡਵੋਕੇਟ ਧਾਮੀ ਨੇ ਸਾਹਿਬਜ਼ਾਦਿਆਂ ਦੇ ਜੀਵਨ ਤੋਂ ਧਰਮ ਪ੍ਰਤੀ ਦ੍ਰਿੜ੍ਹਤਾ, ਉਨ੍ਹਾਂ ਦੀ ਹੱਕ ਸੱਚ ਨਾਲ ਖੜ੍ਹਣ ਦੀ ਵਚਨਬੱਧਤਾ ਤੋਂ ਪ੍ਰੇਰਣਾ ਲੈਣ ਦੀ ਅਪੀਲ ਕੀਤੀ। ਉਨ੍ਹਾਂ ਕਿਹਾ ਕਿ ਸਾਹਿਬਜ਼ਾਦੇ ਸਿੱਖ ਧਰਮ ਦੇ ਉਹ ਮਾਰਗ ਦਰਸ਼ਕ ਹਨ ਜਿਨ੍ਹਾਂ ਨੇ ਛੋਟੀ ਉਮਰਾਂ ਵਿੱਚ ਵੱਡੇ ਪੂਰਨੇ ਪਾਏ। ਸਿੱਖ ਇਤਿਹਾਸ ਦਾ ਇਹ ਪੰਨਾ ਜਿੱਥੇ ਪੂਰੀ ਕੌਮ ਲਈ ਪ੍ਰੇਰਣਾਦਾਇਕ ਹੈ ਉੱਥੇ ਹੀ ਖਾਸ ਤੌਰ 'ਤੇ ਸਿੱਖ ਨੌਜੁਆਨੀ ਲਈ ਸਿੱਖ ਚੇਤਨਾ ਦਾ ਇੱਕ ਅਮਲ ਵੀ ਹੈ, ਜਿਸ ਦੀ ਰੋਸ਼ਨੀ ਵਿੱਚ ਕੌਮ ਦੀਆਂ ਭਵਿੱਖੀ ਤਰਜੀਹਾਂ ਨਿਰਧਾਰਤ ਕਰਨ ਦੇ ਨਾਲ-ਨਾਲ ਚੜ੍ਹਦੀ ਕਲਾ ਲਈ ਸੰਕਲਪ ਕਰਨਾ ਚਾਹੀਦਾ ਹੈ।

## ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸਾਹਿਬਜ਼ਾਦਿਆਂ ਤੇ ਸਮੂਹ ਸ਼ਹੀਦਾਂ ਦੀ ਯਾਦ 'ਚ ਗੁਰਮੰਤਰ ਤੇ ਮੂਲਮੰਤਰ ਦੇ ਜਾਪ

ਇਸੇ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵੱਲੋਂ ਹੋਏ ਆਦੇਸ਼ ਅਨੁਸਾਰ ਦਸਮ ਪਾਤਸ਼ਾਹ ਜੀ ਦੇ ਵੱਡੇ ਸਾਹਿਜ਼ਾਦੇ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਸਮੇਤ ਚਮਕੌਰ ਦੀ ਜੰਗ ਦੇ ਸਮੂਹ ਸ਼ਹੀਦਾਂ ਨੂੰ ਯਾਦ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਸਵੇਰੇ ੧੦ ਵਜੇ ਦਸ ਮਿੰਟ ਲਈ ਗੁਰਮੰਤਰ ਅਤੇ ਮੂਲਮੰਤਰ ਦੇ ਜਾਪ ਕੀਤੇ ਗਏ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਮਲਕੀਤ ਸਿੰਘ ਨੇ ਸੰਗਤ ਨੂੰ ਦਸ ਮਿੰਟ ਲਈ ਗੁਰਮੰਤਰ ਅਤੇ ਮੂਲਮੰਤਰ ਦੇ ਜਾਪ ਕਰਵਾਏ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਨੇ ਵੀ ਸ਼ਮੂਲੀਅਤ ਕਰਕੇ ਗੁਰਮੰਤਰ ਅਤੇ ਮੂਲਮੰਤਰ ਦੇ ਜਾਪ ਕੀਤੇ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਸ੍ਰੀ ਚਮਕੌਰ ਸਾਹਿਬ ਦੇ ਸ਼ਹੀਦਾਂ ਦੀ ਕੁਰਬਾਨੀ ਨੂੰ ਸਿੱਖ ਕੌਮ ਦੇ ਇਤਿਹਾਸ ਅੰਦਰ ਇੱਕ ਮਿਸਾਲੀ ਪੰਨਾ ਕਰਾਰ ਦਿੱਤਾ। ਉਨ੍ਹਾਂ ਕਿਹਾ ਕਿ ਕੌਮ ਇਨ੍ਹਾਂ ਸ਼ਹਾਦਤਾਂ ਨੂੰ ਹਮੇਸ਼ਾ ਯਾਦ ਰੱਖੇਗੀ ਅਤੇ ਇਸ ਤੋਂ ਸੇਧ ਲੈਂਦੀ ਰਹੇਗੀ।੨੨ ਦਸੰਬਰ

# ਐਡਵੋਕੇਟ ਧਾਮੀ ਨੇ ਕੇਰਲ ਦੇ ਇੱਕ ਕੇਂਦਰੀ ਵਿਦਿਆਲੇ 'ਚ ਛੋਟੇ ਸਾਹਿਬਜ਼ਾਦਿਆਂ ਦੀ ਨਕਲ ਕੀਤੇ ਜਾਣ ਦੀ ਕੀਤੀ ਨਿਖੇਧੀ

ਅੰਮ੍ਰਿਤਸਰ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕੇਰਲ ਦੇ ਪਯਾਨੁਰ ਸਥਿਤ ਕੇਂਦਰੀ ਵਿਦਿਆਲਾ ਵਿਖੇ ਕੇਂਦਰ ਸਰਕਾਰ ਦੇ ਵੀਰ ਬਾਲ ਦਿਵਸ ਪ੍ਰੋਗਰਾਮ ਤਹਿਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਦੀ ਸਰੀਰਕ ਰੂਪ ਵਿੱਚ ਨਕਲ ਕਰਨ ਦੀ ਸਖ਼ਤ ਸ਼ਬਦਾਂ ਵਿੱਚ ਨਿੰਦਾ ਕੀਤੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜਿਆਂ ਮੌਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦੀ ਨਕਲ ਕਰਨਾ ਬਹੁਤ ਹੀ ਇਤਰਾਜ਼ਯੋਗ ਹੈ ਅਤੇ ਸਿੱਖ ਸਿਧਾਂਤਾਂ ਦੇ ਵਿਰੁੱਧ ਹੈ। ਉਨ੍ਹਾਂ ਕਿਹਾ ਕਿ ਕੇਰਲ ਦੇ ਪਯਾਨੁਰਕੇਂਦਰੀ ਵਿਦਿਆਲਾ ਪ੍ਰਸ਼ਾਸਨ ਵੱਲੋਂ ਬੱਚਿਆਂ ਰਾਹੀਂ ਛੋਟੇ ਸਾਹਿਬਜ਼ਾਦਿਆਂ ਦੀ ਨਕਲ ਕਰਵਾ ਕੇ ਅਤੇ ਇਸ ਦੀਆਂ ਤਸਵੀਰਾਂ ਸੋਸ਼ਲ ਮੀਡੀਆ ਉੱਪਰ ਪਾ ਕੇ ਸਿੱਖ ਸੰਗਤ ਦੀਆਂ ਭਾਵਨਾਵਾਂ ਨੂੰ ਸੱਟ ਮਾਰੀ ਗਈ ਹੈ। ਉਨ੍ਹਾਂ ਕਿਹਾ ਕਿ ਭਾਵੇਂ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਸ ਘਟਨਾ ਦਾ ਇਤਰਾਜ਼ ਪ੍ਰਗਟ ਕਰਨ ਤੋਂ ਬਾਅਦ ਪਯਾਨੁਰਕੇਂਦਰੀ ਵਿਦਿਆਲਾ ਨੇ ਆਪਣੇ ਸੋਸ਼ਲ ਮੀਡੀਆ ਐਕਸ ਮੰਚ ਤੋਂ ਇਤਰਾਜ਼ਯੋਗ ਤਸਵੀਰਾਂ ਹਟਾ ਦਿੱਤੀਆਂ ਹਨ ਪਰੰਤੂ ਕੇਂਦਰ ਸਰਕਾਰ ਨੂੰ ਅਜਿਹੀਆਂ ਘਟਨਾ ਨਾ ਵਾਪਰਨ ਇਸ ਲਈ ਠੋਸ ਕਦਮ ਚੁੱਕਣ ਦੀ ਲੋੜ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਭਾਰਤ ਸਰਕਾਰ ਦੇ ਸਿਖਿਆ ਮੰਤਰਾਲੇ, ਸੱਭਿਆਚਾਰ ਮੰਤਰਾਲੇ, ਮਹਿਲਾ ਤੇ ਬਾਲ ਵਿਕਾਸ ਮੰਤਰਾਲੇ ਅਤੇ ਕੇਂਦਰੀ ਸੈਕੰਡਰੀ ਸਿੱਖਿਆ ਬੋਰਡ ਨੂੰ ਕਿਹਾ ਕਿ ਉਹ ਰਾਸ਼ਟਰੀ ਪੱਧਰ ਉੱਤੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਮਨਾਉਂਣ ਮੌਕੇ ਸਿੱਖ ਸਿਧਾਂਤਾਂ ਅਤੇ ਇਤਿਹਾਸ ਦੇ ਮੱਦੇਨਜ਼ਰ ਹੀ ਸਮਾਗਮ ਕਰਨ ਲਈ ਸਕੂਲਾਂ/ਕਾਲਜਾਂ ਤੇ ਵਿਦਿਅਕ ਅਦਾਰਿਆਂ ਨੂੰ ਆਦੇਸ਼ ਕਰਨ ਅਤੇ ਕਿ ਕਿਸੇ ਵੀ ਤਰ੍ਹਾਂ ਸਿੱਖ ਸਿਧਾਂਤਾਂ ਵਿਰੁੱਧ ਹਰਕਤ ਨਾ ਕੀਤੀ ਜਾਵੇ।

ਐਡਵੋਕੇਟ ਧਾਮੀ ਨੇ ਪ੍ਰਧਾਨ ਮੰਤਰੀ ਨਰੇਂਦਰ ਮੋਦੀ ਨੂੰ ਸੰਬੋਧਤ ਹੁੰਦਿਆਂ ਕਿਹਾ ਕਿ ਭਾਰਤ ਸਰਕਾਰ ਵੱਲੋਂ ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਨੂੰ ਜੋ ਵੀਰ ਬਾਲ ਦਿਵਸ ਦਾ ਨਾਮ ਦਿੱਤਾ ਗਿਆ ਹੈ, ਇਹ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ਼੍ਰੋਮਣੀ ਕਮੇਟੀ ਸਮੇਤ ਪ੍ਰਮੁੱਖ ਸਿੱਖ ਸੰਸਥਾਵਾਂ ਨੇ ਪ੍ਰਵਾਨ ਨਹੀਂ ਕੀਤਾ ਹੈ। ਇਸ ਲਈ ਭਾਰਤ ਸਰਕਾਰ ਸ਼੍ਰੋਮਣੀ ਕਮੇਟੀ ਵੱਲੋਂ ਸਿਫਾਰਸ਼ ਕੀਤੇ ਨਾਮ 'ਸਾਹਿਬਜ਼ਾਦੇ ਸ਼ਹਾਦਤ ਦਿਵਸ' ਨੂੰ ਪ੍ਰਮਾਣਿਤ ਕਰਕੇ ਇਸ ਸਬੰਧੀ ਗਜ਼ਟ ਨੋਟੀਫਿਕੇਸ਼ਨ ਜਾਰੀ ਕਰੇ। ਉਨ੍ਹਾਂ ਕਿਹਾ ਕਿ ਸਿੱਖ ਸਿਧਾਂਤਾਂ ਅਨੁਸਾਰ ਸਾਹਿਬਜ਼ਾਦਿਆਂ ਨੇ ਨਿੱਕੀ ਉਮਰ ਵਿੱਚ ਵੱਡੇ ਪੂਰਨੇ ਪਾਉਂਦਿਆਂ ਬਹਾਦਰੀ ਨਾਲ ਬੇਮਿਸਾਲ ਸ਼ਹਾਦਤਾਂ ਪ੍ਰਾਪਤ ਕੀਤੀਆਂ, ਇਸ ਲਈ ਸਿੱਖ ਕੌਮ ਉਨ੍ਹਾਂ ਨੂੰ ਬਾਬਾ ਕਹਿ ਕੇ ਸਤਿਕਾਰ ਦਿੰਦੀ ਹੈ ਅਤੇ ਇਸੇ ਰੋਸ਼ਨੀ ਵਿੱਚ ਹੀ ਸਰਕਾਰ ਨੂੰ ਵੀ ਅੱਗੇ ਵਧਣਾ ਚਾਹੀਦਾ ਹੈ।੨੯ ਦਸੰਬਰ

# ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰ ਕੌਰ ਜੀ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਤੋਂ ਸਜਾਇਆ ਸ਼ਹੀਦੀ ਨਗਰ ਕੀਰਤਨ

## ਪ੍ਰਮੁੱਖ ਸ਼ਖਸੀਅਤਾਂ ਸਮੇਤ ਲੱਖਾਂ ਸੰਗਤਾਂ ਨੇ ਸ਼ਮੂਲੀਅਤ ਕਰਕੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰ ਕੌਰ ਜੀ ਨੂੰ ਕੀਤਾ ਸਤਿਕਾਰ ਭੇਟ

ਸ੍ਰੀ ਫਤਹਿਗੜ੍ਹ ਸਾਹਿਬ- ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ

ਜੀ, ਬਾਬਾ ਫਤਹਿ ਸਿੰਘ ਜੀ ਤੇ ਸਤਿਕਾਰਯੋਗ ਮਾਤਾ ਗੁਜਰ ਕੌਰ ਜੀ ਦੀ ਸ਼ਹਾਦਤ ਨੂੰ ਸਮਰਪਿਤ ਸਲਾਨਾ ਸ਼ਹੀਦੀ ਸਭਾ ਦੌਰਾਨ ਅੱਜ ਲੱਖਾਂ ਸੰਗਤਾਂ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਨਤਮਸਤਕ ਹੋਈਆਂ। ਪੁਰਾਤਨ ਪਰੰਪਰਾ ਅਨੁਸਾਰ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਤੋਂ ਜਪੁਜੀ ਸਾਹਿਬ ਦੇ ਪਾਠ ਮਗਰੋਂ ਆਰੰਭ ਹੋਇਆ ਨਗਰ ਕੀਰਤਨ ਗੁਰਦੁਆਰਾ ਸ੍ਰੀ ਜੋਤੀ ਸਰੂਪ ਸਾਹਿਬ ਵਿਖੇ ਪਹੁੰਚ ਕੇ ਕੀਰਤਨ ਸੋਹਿਲੇ ਦੇ ਪਾਠ ਉਪਰੰਤ ਅਰਦਾਸ ਨਾਲ ਸੰਪੂਰਨ ਹੋਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਜਥੇਬੰਦੀਆਂ, ਧਾਰਮਿਕ ਸਭਾ ਸੁਸਾਇਟੀਆਂ ਅਤੇ ਸੰਗਤਾਂ ਦੇ ਸਹਿਯੋਗ ਨਾਲ ਸਜਾਏ ਗਏ ਨਗਰ ਕੀਰਤਨ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖਾਲਸਾ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ੯੬ਵੇਂ ਕਰੋੜੀ, ਦਲ ਬਾਬਾ ਬਿਧੀ ਚੰਦ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਬਾਬਾ ਮੋਹਨ ਸਿੰਘ ਬਾਰਨ ਵਾਲਿਆਂ ਸਮੇਤ ਵੱਡੀ ਗਿਣਤੀ ਵਿਚ ਪ੍ਰਮੁੱਖ ਸ਼ਖ਼ਸੀਅਤਾਂ ਨੇ ਸ਼ਮੂਲੀਅਤ ਕਰਕੇ ਸਾਹਿਬਜ਼ਾਦਿਆਂ ਨੂੰ ਸ਼ਰਧਾ ਤੇ ਸਤਿਕਾਰ ਭੇਟ ਕੀਤਾ। ਨਗਰ ਕੀਰਤਨ ਦੀ ਆਰੰਭਤਾ ਤੋਂ ਪਹਿਲਾਂ ਗੁਰਦੁਆਰਾ ਸ੍ਰੀ ਫ਼ਤਹਿਗੜ੍ਹ ਸਾਹਿਬ ਵਿਖੇ ਆਸਾ ਦੀ ਵਾਰ ਦਾ ਕੀਰਤਨ ਹੋਇਆ ਅਤੇ ਮੁੱਖ ਗ੍ਰੰਥੀ ਗਿਆਨੀ ਹਰਪਾਲ ਸਿੰਘ ਨੇ ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਦੇ ਜੀਵਨ ਇਤਿਹਾਸ ਸਬੰਧੀ ਵਿਚਾਰ ਕੀਤੀ। ਇਸ ਦੌਰਾਨ ਸੰਗਤੀ ਰੂਪ ਵਿਚ ਜਪੁ ਜੀ ਸਾਹਿਬ ਦੇ ਪਾਠ ਮਗਰੋਂ ਗਿਆਨੀ ਹਰਪਾਲ ਸਿੰਘ ਨੇ ਅਰਦਾਸ ਕੀਤੀ ਅਤੇ ਸੰਗਤ ਨੂੰ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਨੇ ਸਰਵਣ ਕਰਵਾਇਆ। ਇਸ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪੰਜ ਪਿਆਰਿਆਂ ਤੇ ਨਿਸ਼ਾਨਚੀ ਸਿੰਘਾਂ ਨੂੰ ਸਿਰੋਪਾਓ ਭੇਟ ਕੀਤੇ। ਨਗਰ ਕੀਰਤਨ ਵਿਚ ਵੱਖ-ਵੱਖ ਗੱਤਕਾ ਅਖਾੜਿਆਂ ਨੇ ਸਿੱਖ ਮਾਰਸ਼ਲ ਆਰਟ ਗਤਕਾ ਦੇ ਜੰਗਜੂ ਜੌਹਰ ਦਿਖਾਉਂਦਿਆਂ ਸਾਹਿਬਜ਼ਾਦਿਆਂ ਨੂੰ ਸਤਿਕਾਰ ਭੇਟ ਕੀਤਾ ਅਤੇ ਵੱਡੀ ਗਿਣਤੀ ਵਿਚ ਸਕੂਲੀ ਵਿਦਿਆਰਥੀਆਂ ਨੇ ਵੀ ਸ਼ਮੂਲੀਅਤ ਕੀਤੀ। ਨਗਰ ਕੀਰਤਨ ਦੇ ਸਾਰੇ ਰਸਤੇ ਸੰਗਤਾਂ ਅਤੇ ਸਭਾ-ਸੁਸਾਇਟੀਆਂ ਵੱਲੋਂ ਜਿਥੇ ਭਰਵਾਂ ਸਵਾਗਤ ਕੀਤਾ ਗਿਆ, ਉਥੇ ਹੀ ਵੱਖ-ਵੱਖ ਤਰ੍ਹਾਂ ਦੇ ਲੰਗਰ ਵੀ ਲਗਾਏ ਗਏ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਕੌਮ ਨੂੰ ਕੀਤੇ ਆਦੇਸ਼ ਅਨੁਸਾਰ ਨਗਰ ਕੀਰਤਨ ਦੌਰਾਨ ੧੦:੦੦ ਵਜੇ ਸੰਗਤਾਂ ਨੇ ਸਮੂਹਕ ਰੂਪ ਵਿਚ ਮੂਲ ਮੰਤਰ ਦੇ ਜਾਪ ਕਰਕੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਨੂੰ ਸਤਿਕਾਰ ਭੇਟ ਕੀਤਾ।

ਨਗਰ ਕੀਰਤਨ ਦੀ ਆਰੰਭਤਾ ਤੋਂ ਪਹਿਲਾਂ ਗੁਰਦੁਆਰਾ ਸ੍ਰੀ ਜੋਤੀ ਸਰੂਪ ਸਾਹਿਬ ਵਿਖੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਸਬੰਧੀ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਇਸ ਉਪਰੰਤ ਗੁਰਦੁਆਰਾ ਸ੍ਰੀ ਫ਼ਤਹਿਗੜ੍ਹ ਸਾਹਿਬ ਤੋਂ ਨਗਰ ਕੀਰਤਨ ਆਰੰਭ ਹੋਇਆ, ਜਿਸ ਦੀ ਸਮਾਪਤੀ ਸਮੇਂ ਗੁਰਦੁਆਰਾ ਸ੍ਰੀ ਜੋਤੀ ਸਰੂਪ ਸਾਹਿਬ ਵਿਖੇ ਸਜਾਏ ਗਏ ਗੁਰਮਤਿ ਸਮਾਗਮ ਵਿਚ ਪੰਥ ਪ੍ਰਸਿੱਧ ਰਾਗੀ ਜਥਿਆਂ ਨੇ ਗੁਰਬਾਣੀ ਕੀਰਤਨ ਨਾਲ ਸੰਗਤ ਨੂੰ ਜੋੜਿਆ। ਇਸ ਮੌਕੇ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਨੇ ਸੋਹਿਲਾ ਸਾਹਿਬ ਦਾ ਪਾਠ ਕੀਤਾ ਅਤੇ ਸਮਾਪਤੀ ਦੀ ਅਰਦਾਸ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ ਨੇ ਕੀਤੀ।

ਨਗਰ ਕੀਰਤਨ ਦੌਰਾਨ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਸ. ਪਰਮਜੀਤ ਸਿੰਘ ਖਾਲਸਾ, ਸ. ਰਵਿੰਦਰ ਸਿੰਘ ਖਾਲਸਾ, ਬੀਬੀ ਹਰਜਿੰਦਰ ਕੌਰ, ਸ. ਦਲਜੀਤ ਸਿੰਘ ਭਿੰਡਰ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਸ. ਅਵਤਾਰ ਸਿੰਘ ਰਿਆ, ਸ. ਸੁਰਜੀਤ ਸਿੰਘ ਗੜ੍ਹੀ, ਸ. ਜਸਮੇਰ ਸਿੰਘ ਲਾਛੜੂ, ਸ. ਸੁਰਜੀਤ ਸਿੰਘ ਭਿਟੇਵੱਡ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਬਾਬਾ ਗੁਰਪ੍ਰੀਤ ਸਿੰਘ ਰੰਧਾਵੇ

ਵਾਲੇ, ਜਥੇਦਾਰ ਕਰਨੈਲ ਸਿੰਘ ਪੰਜੋਲੀ, ਸ. ਹਰਪਾਲ ਸਿੰਘ ਜੱਲ੍ਹਾ, ਬੀਬੀ ਕੁਲਦੀਪ ਕੌਰ ਟੌਹੜਾ, ਸ. ਮਲਕੀਤ ਸਿੰਘ ਚੰਗਾਲ, ਸਾਬਕਾ ਗ੍ਰੰਥੀ ਗਿਆਨੀ ਜਸਵਿੰਦਰ ਸਿੰਘ, ਬਾਬਾ ਹਰੀ ਸਿੰਘ ਰੰਧਾਵੇ ਵਾਲੇ, ਬਾਬਾ ਸਤਨਾਮ ਸਿੰਘ ਕਿਲਾ ਅਨੰਦਗੜ੍ਹ ਸਾਹਿਬ, ਗਿਆਨੀ ਪ੍ਰਣਾਮ ਸਿੰਘ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਸ. ਗੁਰਿੰਦਰ ਸਿੰਘ ਮਥਰੇਵਾਲ, ਸੀਨੀਅਰ ਅਕਾਲੀ ਆਗੂ ਸ. ਦਰਬਾਰਾ ਸਿੰਘ ਗੁਰੂ, ਸ. ਜਗਦੀਪ ਸਿੰਘ ਚੀਮਾ, ਯੂਥ ਅਕਾਲੀ ਦਲ ਦੇ ਪ੍ਰਧਾਨ ਸ. ਸਰਬਜੀਤ ਸਿੰਘ ਝਿੰਜਰ, ਮੈਂਬਰ ਪਾਰਲੀਮੈਂਟ ਸ. ਅਮਰ ਸਿੰਘ, ਵਿਧਾਇਕ ਸ. ਕੁਲਜੀਤ ਸਿੰਘ ਨਾਗਰਾ, ਬਾਬਾ ਸੁਖਦੇਵ ਸਿੰਘ ਬੁਲਾਰਾ ਦਮਦਮੀ ਟਕਸਾਲ, ਮੀਤ ਸਕੱਤਰ ਸ. ਗੁਰਨਾਮ ਸਿੰਘ, ਸ. ਲਖਬੀਰ ਸਿੰਘ, ਬਾਬਾ ਗੁਰਦੇਵ ਸਿੰਘ, ਸਾਬਕਾ ਸਕੱਤਰ ਸ. ਅਵਤਾਰ ਸਿੰਘ ਸੈਂਪਲਾ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਇੰਚਾਰਜ ਸ. ਗੁਰਪ੍ਰੀਤ ਸਿੰਘ ਰੋਡੇ, ਚੀਫ ਸ. ਜਗਦੀਸ਼ ਸਿੰਘ ਬੁੱਟਰ, ਮੈਨੇਜਰ ਸ. ਗੁਰਦੀਪ ਸਿੰਘ ਕੰਗ, ਸ. ਮਲਕੀਤ ਸਿੰਘ, ਸ. ਰਾਜਿੰਦਰਪਾਲ ਸਿੰਘ ਟੌਹੜਾ, ਸ. ਗੁਰਪ੍ਰੀਤ ਸਿੰਘ, ਸ. ਨਿਸ਼ਾਨ ਸਿੰਘ ਜਫਰਵਾਲ, ਸ. ਸੁਰਜੀਤ ਸਿੰਘ ਠੀਕਰੀਵਾਲ, ਸ ਕੇਹਰ ਸਿੰਘ, ਸ. ਰਣਜੀਤ ਸਿੰਘ, ਸ. ਸਰਬਦਿਆਲ ਸਿੰਘ ਆਦਿ ਹਾਜ਼ਰ ਸਨ।੨੨ ਦਸੰਬਰ

## ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਡਾ. ਮਨਮੋਹਨ ਸਿੰਘ ਦੇ ਅਕਾਲ ਚਲਾਣੇ 'ਤੇ ਪ੍ਰਗਟਾਇਆ ਦੁੱਖ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਭਾਰਤ ਦੇ ਸਾਬਕਾ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਦੇ ਅਕਾਲ ਚਲਾਣੇ 'ਤੇ ਗਹਿਰਾ ਦੁੱਖ ਪ੍ਰਗਟ ਕੀਤਾ ਹੈ। ਉਨ੍ਹਾਂ ਕਿਹਾ ਕਿ ਡਾ. ਮਨਮੋਹਨ ਸਿੰਘ ਨੇ ਪੰਜਾਬੀਆਂ ਅਤੇ ਖਾਸਕਰ ਸਿੱਖ ਦਸਤਾਰ ਦੀ ਪਛਾਣ ਨੂੰ ਪੂਰੀ ਦੁਨੀਆਂ ਵਿੱਚ ਉਭਾਰਿਆ ਅਤੇ ਦੁਨੀਆ ਦੇ ਸਭ ਤੋਂ ਵੱਡੇ ਲੋਕਤੰਤਰ ਭਾਰਤ ਦੇਸ਼ ਦੇ ਪ੍ਰਧਾਨ ਮੰਤਰੀ ਰਹਿੰਦਿਆਂ ਕਈ ਮਹੱਤਵਪੂਰਨ ਕਾਰਜ ਕੀਤੇ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਅਜਿਹੇ ਵਿਅਕਤੀ ਦਾ ਤੁਰ ਜਾਣਾ ਨਾ ਸਿਰਫ ਪਰਿਵਾਰ ਅਤੇ ਦੇਸ਼ ਲਈ ਘਾਟਾ ਹੈ, ਬਲਕਿ ਪੂਰੀ ਦੁਨੀਆ ਦੇ ਇੱਕ ਹੁਨਰਮੰਦਰ ਅਤੇ ਰੌਸ਼ਨ ਦਿਮਾਗ ਦਾ ਵੀ ਅੰਤ ਹੈ।

ਐਡਵੋਕੇਟ ਧਾਮੀ ਨੇ ਆਖਿਆ ਕਿ ਡਾ. ਮਨਮੋਹਨ ਸਿੰਘ ਰਾਜਨੀਤੀ ਵਿੱਚ ਰਹਿੰਦਿਆਂ ਨਿਮਰਤਾ, ਤਿਆਗ, ਦ੍ਰਿੜਤਾ, ਸੰਜਮ ਤੇ ਸਾਦਗੀ ਵਰਗੇ ਗੁਣਾਂ ਨੂੰ ਹਮੇਸ਼ਾ ਸਮਰਪਿਤ ਰਹੇ ਅਤੇ ਇਹੀ ਵਿਸ਼ੇਸ਼ਣ ਉਨ੍ਹਾਂ ਦੀ ਆਖਰੀ ਸਾਹਾਂ ਤੱਕ ਪਛਾਣ ਦੇ ਲਖਾਇਕ ਰਹੇ। ਉਨ੍ਹਾਂ ਡਾ. ਮਨਮੋਹਨ ਸਿੰਘ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਕਰਤਾ ਪੁਰਖ ਅੱਗੇ ਅਰਦਾਸ ਕੀਤੀ ਕਿ ਉਹ ਵਿਛੜੀ ਰੂਹ ਨੂੰ ਆਪਣੇ ਚਰਨਾਂ ਨਾਲ ਜੋੜਨ ਅਤੇ ਉਨਾਂ ਦੇ ਪਰਿਵਾਰ ਅਤੇ ਹਮਦਰਦੀ ਲੋਕਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।੨੭ ਦਸੰਬਰ

## ਸਾਬਕਾ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੂੰ ਸ਼੍ਰੋਮਣੀ ਕਮੇਟੀ ਨੇ ਸ਼ੋਕ ਸਭਾ ਕਰਕੇ ਦਿੱਤੀ ਸ਼ਰਧਾਜਲੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਸਥਿਤ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸਾਬਾਕਾ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨਮਿਤ ਸ਼ੋਕ ਸਭਾ ਕਰ ਕੇ ਉਨ੍ਹਾਂ ਨੂੰ ਸ਼ਰਧਾਜਲੀ ਭੇਟ ਕੀਤੀ ਗਈ ਅਤੇ ਇਸ ਮਗਰੋਂ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਅਤੇ ਇਸ ਨਾਲ ਸਬੰਧਤ ਅਦਾਰੇ ਇਕ ਦਿਨ ਲਈ ਬੰਦ ਰੱਖੇ ਗਏ। ਸ਼ੋਕ ਸਭਾ ਦੌਰਾਨ ਸ਼੍ਰੋਮਣੀ ਕਮੇਟੀ ਦੇ ਸਮੂਹ ਮੁਲਾਜ਼ਮਾਂ ਨੇ ਮੂਲਮੰਤਰ ਅਤੇ

ਗੁਰਮੰਤਰ ਦੇ ਜਾਪ ਕਰਕੇ ਅਰਦਾਸ ਕੀਤੀ। ਇਸ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ ਅਤੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ ਡਾ. ਮਨਮੋਹਨ ਸਿੰਘ ਦੀਆਂ ਦੇਸ਼ ਪ੍ਰਤੀ ਕੀਤੀਆਂ ਸੇਵਾਵਾਂ ਨੂੰ ਯਾਦ ਕੀਤਾ। ਉਨ੍ਹਾਂ ਕਿਹਾ ਕਿ ਡਾ. ਮਨਮੋਹਨ ਸਿੰਘ ਨੇ ਇਕ ਆਮ ਪਰਿਵਾਰ ਵਿੱਚੋਂ ਉਠ ਕੇ ਆਪਣੀ ਮਿਹਨਤ ਅਤੇ ਲਿਆਕਤ ਨਾਲ ਉੱਚ ਸਥਾਨ ਪ੍ਰਾਪਤ ਕੀਤਾ। ਉਹ ਦੇਸ਼ ਦੇ ਪਹਿਲੇ ਸਿੱਖ ਪ੍ਰਧਾਨ ਮੰਤਰੀ ਬਣੇ, ਜਿਸ ਨਾਲ ਪੰਜਾਬੀਆਂ ਅਤੇ ਖਾਸਕਰ ਸਿੱਖ ਦਸਤਾਰ ਦੀ ਪਛਾਣ ਨੂੰ ਪੂਰੀ ਦੁਨੀਆਂ ਵਿੱਚ ਉੱਭਰੀ। ਸ. ਪ੍ਰਤਾਪ ਸਿੰਘ ਨੇ ਕਿਹਾ ਕਿ ਸਿੱਖ ਕੌਮ ਨੂੰ ਡਾ. ਮਨਮੋਹਨ ਸਿੰਘ 'ਤੇ ਮਾਣ ਹੈ ਅਤੇ ਉਨ੍ਹਾਂ ਦੇ ਸਤਿਕਾਰ ਵਜੋਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਆਦੇਸ਼ਾਂ 'ਤੇ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਅਤੇ ਅਦਾਰਿਆਂ 'ਚ ਇਕ ਦਿਨ ਦੀ ਛੁੱਟੀ ਕੀਤੀ ਗਈ ਹੈ।

ਇਸ ਮੌਕੇ ਓਐਸਡੀ ਸ. ਸਤਬੀਰ ਸਿੰਘ ਧਾਮੀ, ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਵਧੀਕ ਸਕੱਤਰ ਸ. ਪ੍ਰੀਤਪਾਲ ਸਿੰਘ, ਨਿੱਜੀ ਸਕੱਤਰ ਸ. ਸ਼ਾਹਬਾਜ਼ ਸਿੰਘ, ਮੀਤ ਸਕੱਤਰ ਸ. ਗੁਰਚਰਨ ਸਿੰਘ ਕੋਹਾਲਾ, ਸ. ਜਸਵਿੰਦਰ ਸਿੰਘ ਜੱਸੀ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਹਰਭਜਨ ਸਿੰਘ ਵਕਤਾ, ਸੁਪ੍ਰਡੰਟ ਸ. ਨਿਸ਼ਾਨ ਸਿੰਘ, ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਸਤਨਾਮ ਸਿੰਘ ਰਿਆੜ ਸਮੇਤ ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਦਾ ਸਮੂਹ ਸਟਾਫ਼ ਮੌਜੂਦ ਸੀ।

## ਕੇਂਦਰ ਸਰਕਾਰ ਡਾ. ਮਨਮੋਹਨ ਸਿੰਘ ਦੀ ਬਣਾਏ ਢੁੱਕਵੀਂ ਯਾਦਗਾਰ-ਐਡਵੋਕੇਟ ਧਾਮੀ

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਭਾਰਤ ਸਰਕਾਰ ਨੂੰ ਦੇਸ਼ ਦੇ ਸਾਬਕਾ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਦੀ ਉਨ੍ਹਾਂ ਦੇ ਪਰਿਵਾਰ ਦੀ ਮੰਗ ਅਨੁਸਾਰ ਢੁੱਕਵੀਂ ਯਾਦਗਾਰ ਬਣਾਉਣ ਦੀ ਅਪੀਲ ਕੀਤੀ ਹੈ। ਉਨ੍ਹਾਂ ਕਿਹਾ ਕਿ ਸਰਕਾਰ ਨੂੰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਡਾ. ਮਨਮੋਹਨ ਸਿੰਘ ਦੀ ਬਦੌਲਤ ਹੀ ਅੱਜ ਦੇਸ਼ ਸਥਿਰ ਹੈ ਅਤੇ ਉਨ੍ਹਾਂ ਦੇ ਯੋਗਦਾਨ ਨੂੰ ਮੁੱਖ ਰੱਖਦਿਆਂ ਪਰਿਵਾਰ ਦੀ ਭਾਵਨਾ ਅਨੁਸਾਰ ਢੁੱਕਵਾਂ ਮਾਣ-ਸਨਮਾਨ ਦੇਣਾ ਸਰਕਾਰ ਦਾ ਫ਼ਰਜ਼ ਹੈ। ਐਡਵੋਕੇਟ ਧਾਮੀ ਨੇ ਆਖਿਆ ਕਿ ਜਦੋਂ ਵਿਸ਼ਵ ਵਿੱਤੀ ਮੰਦੀ ਦੇ ਦੌਰ ਵਿੱਚੋਂ ਲੰਘ ਰਿਹਾ ਸੀ ਤਾਂ ਡਾ. ਮਨਮੋਹਨ ਸਿੰਘ ਨੇ ਆਪਣੀ ਲਿਆਕਤ ਨਾਲ ਜਿਥੇ ਭਾਰਤ ਦੇਸ਼ ਨੂੰ ਆਰਥਿਕ ਤੌਰ 'ਤੇ ਸਥਿਰ ਕੀਤਾ, ਉਥੇ ਹੀ ਪੂਰੀ ਦੁਨੀਆ ਨੂੰ ਵੀ ਮਾਰਗ-ਦਰਸ਼ਨ ਦਿੱਤਾ ਸੀ। ਅਜਿਹੀ ਸ਼ਖ਼ਸੀਅਤ ਨਾਲ ਚਲਾਣੇ ਬਾਅਦ ਉਨ੍ਹਾਂ ਦਾ ਸੰਸਕਾਰ ਰਾਜਘਾਟ ਵਿਖੇ ਨਾ ਕਰਨਾ ਨਿਰਾਦਰ ਵਾਂਗ ਹੈ। ਉਨ੍ਹਾਂ ਕਿਹਾ ਕਿ ਅਜਿਹਾ ਨਹੀਂ ਸੀ ਹੋਣਾ ਚਾਹੀਦਾ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਪ੍ਰਧਾਨ ਮੰਤਰੀ ਸ੍ਰੀ ਨਰੇਂਦਰ ਮੋਦੀ ਨੂੰ ਅਪੀਲ ਕੀਤੀ ਕਿ ਉਹ ਇਸ ਦਾ ਨੋਟਿਸ ਲੈਣ ਅਤੇ ਦੁਨੀਆ ਵਿਚ ਭਾਰਤ ਦਾ ਨਾਂ ਰੌਸ਼ਨ ਕਰਨ ਵਾਲੀ ਸਿੱਖ ਸ਼ਖ਼ਸੀਅਤ ਡਾ. ਮਨਮੋਹਨ ਸਿੰਘ ਦੇ ਸਤਿਕਾਰ ਵਜੋਂ ਉਨ੍ਹਾਂ ਦੀ ਢੁੱਕਵੀਂ ਯਾਦਗਾਰ ਉਸਾਰਨ।੨੯ ਦਸੰਬਰ

## ਮੁਰਾਦਪੁਰਾ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੋਈ ਬੇਅਦਬੀ ਦੀ ਐਡਵੋਕੇਟ ਧਾਮੀ ਨੇ ਕੀਤੀ ਨਿੰਦਾ

### ਲਗਾਤਾਰ ਵਾਪਰ ਰਹੀਆਂ ਬੇਅਦਬੀ ਦੀਆਂ ਘਟਨਾਵਾਂ ਸਰਕਾਰ ਦੀ ਨਾਕਾਮੀ ਦਾ ਨਤੀਜਾ- ਐਡਵੋਕੇਟ ਧਾਮੀ

ਅੰਮ੍ਰਿਤਸਰ-ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਮੁਰਾਦਪੁਰਾ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ

ਦੀ ਵਾਪਰੀ ਘਟਨਾ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ਼ਖਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖਾਂ ਲਈ ਸਰਵਉੱਚ ਹੈ, ਜਿਸ ਦੀ ਬੇਅਦਬੀ ਦੀਆਂ ਘਟਨਾਵਾਂ ਸਿੱਖ ਮਾਨਸਿਕਤਾ ਨੂੰ ਪੀੜ੍ਹਾ ਦਿੰਦੀਆਂ ਹਨ। ਉਨ੍ਹਾਂ ਕਿਹਾ ਕਿ ਬੀਤੇ ਦਿਨ ਗੁਰਦੁਆਰਾ ਬਾਬਾ ਜੀਵਨ ਸਿੰਘ ਜੀ ਪਿੰਡ ਮੁਰਾਦਪੁਰਾ ਵਿਖੇ ਮੰਦਭਾਗੀ ਘਟਨਾ ਵਾਪਰੀ ਹੈ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਅੰਗਾਂ ਨੂੰ ਨੁਕਸਾਨ ਪਹੁੰਚਾਇਆ ਗਿਆ ਹੈ।

ਉਨ੍ਹਾਂ ਕਿਹਾ ਕਿ ਕੁਝ ਪੰਥ ਦੋਖੀ ਲੋਕ ਸਿੱਖਾਂ ਦੀਆਂ ਭਾਵਨਾਵਾਂ ਨਾਲ ਖਿਲਵਾੜ ਕਰਦੇ ਹਨ, ਪਰ ਬੇਅਦਬੀ ਕਰਨ ਵਾਲਿਆਂ ਨੂੰ ਮਿਸਾਲੀ ਸਜ਼ਾਵਾਂ ਨਾ ਮਿਲਣ ਕਾਰਨ ਅਜਿਹੇ ਲੋਕਾਂ ਦੇ ਹੌਂਸਲੇ ਵੱਧ ਰਹੇ ਹਨ। ਉਨ੍ਹਾਂ ਦੱਸਿਆ ਕਿ ਘਟਨਾ ਬਾਰੇ ਪਤਾ ਲੱਗਣ 'ਤੇ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਚਾਰਕਾਂ ਟੀਮ ਨੂੰ ਮੌਕੇ 'ਤੇ ਭੇਜਿਆ ਗਿਆ ਹੈ, ਤਾਂ ਜੋ ਘਟਨਾ ਦੀ ਪੂਰੀ ਜਾਣਕਾਰੀ ਪ੍ਰਾਪਤ ਕੀਤੀ ਜਾ ਸਕੇ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਪਿਛਲੇ ਕੁਝ ਸਮੇਂ ਤੋਂ ਵੱਖ-ਵੱਖ ਥਾਵਾਂ 'ਤੇ ਬੇਅਦਬੀ ਦੀਆਂ ਕਈ ਘਟਨਾਵਾਂ ਵਾਪਰ ਚੁੱਕੀਆਂ ਹਨ, ਜੋ ਸਰਕਾਰ ਦੀ ਨਾਕਾਮੀ ਦਾ ਨਤੀਜਾ ਹੈ। ਸਰਕਾਰ ਅਤੇ ਪ੍ਰਸ਼ਾਸਨ ਵੱਲੋਂ ਅਸਲ ਦੋਸ਼ੀਆਂ ਤੱਕ ਨਾ ਪਹੁੰਚਣ ਕਰਕੇ ਸੰਗਤਾਂ ਅੰਦਰ ਭਾਰੀ ਰੋਸ ਹੈ। ਉਨ੍ਹਾਂ ਇਹ ਵੀ ਕਿਹਾ ਕਿ ਸਰਕਾਰ ਨੂੰ ਸੰਗਤਾਂ ਦੀਆਂ ਭਾਵਨਾਵਾਂ ਅਨੁਸਾਰ ਦੋਸ਼ੀਆਂ 'ਤੇ ਸਖ਼ਤ ਕਾਰਵਾਈ ਕਰਨੀ ਚਾਹੀਦੀ ਹੈ, ਤਾਂ ਜੋ ਅਜਿਹੀਆਂ ਘਟਨਾਵਾਂ ਪਿੱਛੇ ਕੰਮ ਕਰਦੀਆਂ ਸ਼ਕਤੀਆਂ ਤੋਂ ਪਰਦਾ ਚੁੱਕਿਆ ਜਾ ਸਕੇ।੨੮ ਦਸੰਬਰ

# ਕਿਸਾਨੀ ਸੰਘਰਸ਼ ਦੇ ਸਮਰਥਨ 'ਚ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਤੇ ਅਦਾਰੇ 30 ਦਸੰਬਰ ਨੂੰ ਰਹਿਣਗੇ ਬੰਦ

ਅੰਮ੍ਰਿਤਸਰ-ਕਿਸਾਨ ਜਥੇਬੰਦੀਆਂ ਵੱਲੋਂ ੩੦ ਦਸੰਬਰ ਨੂੰ ਪੰਜਾਬ ਬੰਦ ਦੇ ਸੱਦੇ ਦੇ ਸਮਰਥਨ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਅਤੇ ਅਦਾਰੇ ਬੰਦ ਰਹਿਣਗੇ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਸਾਨੀ ਸੰਘਰਸ਼ ਦੇ ਸਮਰਥਨ ਇਹ ਫੈਸਲਾ ਕੀਤਾ ਹੈ। ਇਸ ਤੋਂ ਪਹਿਲਾਂ ਐਡਵੋਕੇਟ ਧਾਮੀ ਨੇ ਸ਼੍ਰੋਮਣੀ ਕਮੇਟੀ ਦੀ ੩੦ ਦਸੰਬਰ ਨੂੰ ਹੋਣ ਵਾਲੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵੀ ੩੧ ਦਸੰਬਰ 'ਤੇ ਕਰ ਦਿੱਤੀ ਸੀ। ਐਡਵੋਕੇਟ ਧਾਮੀ ਨੇ ਕਿਹਾ ਕਿ ਕੇਂਦਰ ਅਤੇ ਸੂਬਾ ਸਰਕਾਰਾਂ ਨੂੰ ਆਪਣਾ ਹਠੀ ਰਵੱਈਆ ਛੱਡ ਕੇ ਤਰਜੀਹੀ ਪੱਧਰ ਉੱਤੇ ਕਿਸਾਨਾਂ ਦੀਆਂ ਹੱਕੀ ਮੰਗਾਂ ਨੂੰ ਮੰਨਣਾ ਚਾਹੀਦਾ ਹੈ। ੨੯ ਦਸੰਬਰ

# ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ ਹੋਏ ਸੇਵਾਮੁਕਤ

## ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਸੇਵਾਮੁਕਤ ਹੋਏ ਅਧਿਕਾਰੀਆਂ ਨੂੰ ਕੀਤਾ ਸਨਮਾਨਿਤ

ਅੰਮ੍ਰਿਤਸਰ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ ੩੭ ਸਾਲ ਤੋਂ ਵੱਧ ਸਮਾਂ ਸੇਵਾ ਕਰਨ ਮਗਰੋਂ ਅੱਜ ਸੇਵਾਮੁਕਤ ਹੋ ਗਏ। ਸ. ਰਮਦਾਸ ੧੯੮੭ ਵਿਚ ਸਿੱਖ ਸੰਸਥਾ ਅੰਦਰ ਬਤੌਰ ਗੁਰਦੁਆਰਾ ਇੰਸਪੈਕਟਰ ਵਜੋਂ ਭਰਤੀ ਹੋਏ ਸਨ ਅਤੇ ਆਪਣੇ ਕਾਰਜਕਾਲ ਦੌਰਾਨ ਉਨ੍ਹਾਂ ਮੀਡੀਆ ਵਿਭਾਗ ਵਿਖੇ ਇੰਚਾਰਜ, ਮੀਤ ਸਕੱਤਰ ਸਮੇਤ ਹੋਰ ਥਾਵਾਂ 'ਤੇ ਵੱਖ-ਵੱਖ ਅਹੁਦਿਆਂ

'ਤੇ ਡਿਊਟੀ ਨਿਭਾਈ। ਇਸੇ ਦੌਰਾਨ ਭਾਈ ਦਿਲਬਾਗ ਸਿੰਘ ਪੰਜ ਪਿਆਰਾ, ਸ. ਸੁਖਵਿੰਦਰ ਸਿੰਘ ਇੰਚਾਰਜ ਸਰੁੱਖਿਆ ਦਸਤਾ ਤੇ ਸ. ਜਗਤਾਰ ਸਿੰਘ ਢਾਡੀ ਵੀ ਅੱਜ ਸੇਵਾਮੁਕਤ ਹੋਏ। ਸੇਵਾ ਮੁਕਤ ਹੋਏ ਇਨ੍ਹਾਂ ਅਧਿਕਾਰੀਆਂ ਨੂੰ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ ਅਤੇ ਹੋਰ ਅਹੁਦੇਦਾਰਾਂ ਨੇ ਗੁਰੂ ਬਖ਼ਸ਼ਿਸ਼ ਸਿਰੋਪਾਓ, ਸ੍ਰੀ ਦਰਬਾਰ ਸਾਹਿਬ ਦਾ ਸੁਨਹਿਰੀ ਮਾਡਲ ਤੇ ਸ੍ਰੀ ਸਾਹਿਬ ਦੇ ਕੇ ਸਨਮਾਨਿਤ ਕੀਤਾ।

ਸੇਵਾ ਮੁਕਤ ਹੋਏ ਅਧਿਕਾਰੀਆਂ ਦੇ ਸਨਮਾਨ ਸਮਾਗਮ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸਾਬਕਾ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਹਰਜਿੰਦਰ ਸਿੰਘ ਰੰਧਾਵਾ ਨੇ ਸੰਬੋਧਨ ਕੀਤਾ। ਬੁਲਾਰਿਆਂ ਨੇ ਸ. ਕੁਲਵਿੰਦਰ ਸਿੰਘ ਰਮਦਾਸ ਅਤੇ ਸੇਵਾਮੁਕਤ ਹੋਏ ਹੋਰ ਕਰਮਚਾਰੀਆਂ ਵੱਲੋਂ ਨਿਭਾਈਆਂ ਗਈਆਂ ਸੇਵਾਵਾਂ ਦੀ ਸ਼ਲਾਘਾ ਕੀਤੀ ਅਤੇ ਨਵੇਂ ਮੁਲਾਜ਼ਮਾਂ ਨੂੰ ਉਨ੍ਹਾਂ ਦੇ ਤਜ਼ਰਬੇ ਤੋਂ ਸੇਧ ਲੈਣ ਲਈ ਪ੍ਰੇਰਿਆ। ਇਸ ਮੌਕੇ ਸ. ਕੁਲਵਿੰਦਰ ਸਿੰਘ ਰਮਦਾਸ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਹੋਰ ਅਹੁਦੇਦਾਰਾਂ ਅਤੇ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਦਾ ਮਿਲੇ ਸਹਿਯੋਗ ਲਈ ਧੰਨਵਾਦ ਕੀਤਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਸ. ਕੁਲਵੰਤ ਸਿੰਘ ਮੰਨਣ, ਅੰਤ੍ਰਿੰਗ ਮੈਂਬਰ ਸ. ਸੁਰਜੀਤ ਸਿੰਘ ਗੜ੍ਹੀ, ਮੈਂਬਰ ਸ. ਬਲਵਿੰਦਰ ਸਿੰਘ ਭੰਮਾਂਲੰਡਾ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਬਿਜੈ ਸਿੰਘ, ਸ. ਤੇਜਿੰਦਰ ਸਿੰਘ ਪੱਡਾ, ਨਿੱਜੀ ਸਕੱਤਰ ਸ. ਸ਼ਾਹਬਾਜ਼ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਮੀਤ ਸਕੱਤਰ ਸ. ਗੁਰਚਰਨ ਸਿੰਘ ਕੁਹਾਲਾ, ਪ੍ਰੋ. ਸੁਖਦੇਵ ਸਿੰਘ, ਸ. ਜਸਵਿੰਦਰ ਸਿੰਘ ਜੱਸੀ, ਸ. ਗੁਰਨਾਮ ਸਿੰਘ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਮਨਜੀਤ ਸਿੰਘ, ਸ. ਹਰਭਜਨ ਸਿੰਘ ਵਕਤਾ, ਸ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਸੁਰਜੀਤ ਸਿੰਘ ਰਾਣਾ, ਸ. ਕੁਲਵਿੰਦਰ ਸਿੰਘ ਰਮਦਾਸ ਦੇ ਪਰਿਵਾਰ ਵਿੱਚੋਂ ਸ. ਜਸਬੀਰ ਸਿੰਘ, ਸ. ਰਾਜਿੰਦਰ ਸਿੰਘ ਬੋਪਾਰਾਏ, ਸ. ਦਲਬੀਰ ਸਿੰਘ, ਸ. ਦਵਿੰਦਰ ਸਿੰਘ, ਸ. ਪਲਵਿੰਦਰ ਸਿੰਘ, ਡਾ. ਅਕਾਸ਼ਦੀਪ ਸਿੰਘ, ਸ. ਗੁਰਭੇਜ ਸਿੰਘ, ਬੀਬੀ ਸੁਖਵੰਤ ਕੌਰ ਆਦਿ ਮੌਜੂਦ ਸਨ।੩੧ ਦਸੰਬਰ

# ਐਡਵੋਕੇਟ ਧਾਮੀ ਦੀ ਅਗਵਾਈ 'ਚ ਹੋਈ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ

## ਯੂਪੀ 'ਚ ਪੰਜਾਬੀ ਨੌਜੁਆਨਾਂ ਦੇ ਪੁਲਿਸ ਮੁਕਾਬਲੇ ਦੀ ਹੋਵੇ ਨਿਆਂਇਕ ਜਾਂਚ

## ਸ. ਨਰਾਇਣ ਸਿੰਘ ਚੌੜਾ ਨੂੰ ਪੰਥ 'ਚੋਂ ਛੇਕਣ ਦੀ ਮੰਗ ਦਾ ਮਤਾ ਕੀਤਾ ਰੱਦ

## ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਦੇ ਮਾਮਲੇ ਵਿਚ ਜਾਂਚ ਕਮੇਟੀ ਦਾ ਸਮਾਂ ਇਕ ਮਹੀਨਾ ਵਧਾਇਆ

ਅੰਮ੍ਰਿਤਸਰ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਨੇ ਬੀਤੇ ਦਿਨੀਂ ਯੂਪੀ ਅੰਦਰ ਪੰਜਾਬ ਦੇ ਤਿੰਨ ਨੌਜੁਆਨਾਂ ਨੂੰ ਮੁਕਾਬਲਾ ਬਣਾ ਕੇ ਮਾਰਨ ਦੀ ਕਰੜੀ ਨਿੰਦਾ ਕਰਦਿਆਂ ਇਸ ਸਾਰੇ ਮਾਮਲੇ ਦੀ ਨਿਆਂਇਕ ਜਾਂਚ ਮੰਗੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ਵਿਚ ਹੋਈ ਇਸ ਇਕੱਤਰਤਾ ਦੌਰਾਨ ਯੂਪੀ 'ਚ ਪੁਲਿਸ ਮੁਕਾਬਲੇ ਸਬੰਧੀ ਇਕ ਮਤਾ

ਪਾਸ ਕਰਦਿਆਂ ਇਸ 'ਤੇ ਕਰੜੇ ਸਵਾਲ ਚੁੱਕੇ ਹਨ। ਮਤੇ ਵਿਚ ਕਿਹਾ ਗਿਆ ਕਿ ਇਹ ਬੇਹੱਦ ਸੰਜੀਦਾ ਮਾਮਲਾ ਹੈ ਅਤੇ ਬਹੁਤ ਛੋਟੀ ਉਮਰ ਦੇ ਪੰਜਾਬ ਦੇ ਨੌਜੁਆਨਾਂ ਨੂੰ ਜਾਣਬੁਝ ਕੇ ਨਿਸ਼ਾਨਾ ਬਣਾਉਣ ਵਰਗੀ ਹਰਕਤ ਜਾਪਦੀ ਹੈ। ਇਸ ਦੀ ਨਿਆਂਇਕ ਜਾਂਚ ਕੀਤੀ ਜਾਣੀ ਚਾਹੀਦੀ ਹੈ, ਜਿਸ ਵਾਸਤੇ ਅੱਜ ਦੀ ਅੰਤ੍ਰਿੰਗ ਕਮੇਟੀ ਪੁਰਜ਼ੋਰ ਮੰਗ ਕਰਦੀ ਹੈ।

ਇਸ ਤੋਂ ਇਲਾਵਾ ਅੰਤ੍ਰਿੰਗ ਕਮੇਟੀ ਨੇ ਬੀਤੇ ੯ ਦਸੰਬਰ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੇ ਉਸ ਮਤੇ ਨੂੰ ਵੀ ਰੱਦ ਕਰ ਦਿੱਤਾ ਹੈ, ਜਿਸ ਵਿਚ ਸ. ਨਰਾਇਣ ਸਿੰਘ ਚੌੜਾ ਨੂੰ ਪੰਥ ਵਿੱਚੋਂ ਛੇਕਣ ਦੀ ਮੰਗ ਕੀਤੀ ਗਈ ਸੀ। ਇਸ ਦੇ ਨਾਲ ਹੀ ਇਕ ਮਤਾ ਪਾਸ ਕਰਕੇ ੧੯ ਦਸੰਬਰ ਦੀ ਅੰਤ੍ਰਿੰਗ ਕਮੇਟੀ ਇਕੱਤਰਤਾ ਵਿਚ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਸਬੰਧੀ ਬਣਾਈ ਗਈ ਜਾਂਚ ਕਮੇਟੀ ਦੀ ਮਿਆਦ ਵਿਚ ਹਰਿਆਣਾ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਦੀਆਂ ਚੋਣਾਂ ਦੇ ਮੱਦੇਨਜ਼ਰ ਫਿਲਹਾਲ ਇਕ ਮਹੀਨੇ ਦਾ ਵਾਧਾ ਕੀਤਾ ਗਿਆ ਹੈ। ਇਸ ਮਤੇ ਰਾਹੀਂ ਇਹ ਵਚਨਬੱਧਤਾ ਵੀ ਪ੍ਰਗਟਾਈ ਗਈ ਹੈ ਕਿ ਇਸ ਮਾਮਲੇ ਦੀ ਜਾਂਚ ਬਿਲਕੁਲ ਨਿਰਪੱਖ ਹੋਵੇਗੀ। ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿਚ ਭਾਰਤ ਦੇ ਸਾਬਕਾ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਦੇ ਚਲਾਣੇ 'ਤੇ ਵੀ ਸ਼ੋਕ ਮਤਾ ਪਾਸ ਕੀਤਾ ਗਿਆ ਅਤੇ ਮੂਲਮੰਤਰ ਤੇ ਗੁਰਮੰਤਰ ਦੇ ਜਾਪ ਕਰਕੇ ਉਨ੍ਹਾਂ ਨੂੰ ਸ਼ਰਧਾਂਜਲੀ ਦਿੱਤੀ।

ਅੰਤ੍ਰਿੰਗ ਕਮੇਟੀ ਦੀ ਇਸ ਇਕੱਤਰਤਾ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਨਾਲ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਲਿਆਣ, ਜਨਰਲ ਸਕੱਤਰ ਸ. ਸ਼ੇਰ ਸਿੰਘ ਮੰਡਵਾਲਾ, ਅੰਤ੍ਰਿੰਗ ਕਮੇਟੀ ਮੈਂਬਰ ਬੀਬੀ ਹਰਜਿੰਦਰ ਕੌਰ, ਸ. ਅਮਰੀਕ ਸਿੰਘ ਵਿਛੋਆ, ਸ. ਸੁਰਜੀਤ ਸਿੰਘ ਤੁਗਲਵਾਲ, ਸ. ਪਰਮਜੀਤ ਸਿੰਘ ਖ਼ਾਲਸਾ, ਸ. ਸੁਰਜੀਤ ਸਿੰਘ ਗੜ੍ਹੀ, ਸ. ਬਲਦੇਵ ਸਿੰਘ ਕਾਇਮਪੁਰ, ਸ. ਦਲਜੀਤ ਸਿੰਘ ਭਿੰਡਰ, ਸ. ਸੁਖਹਰਪ੍ਰੀਤ ਸਿੰਘ ਰੋਡੇ, ਸ. ਰਵਿੰਦਰ ਸਿੰਘ ਖ਼ਾਲਸਾ, ਸ. ਜਸਵੰਤ ਸਿੰਘ ਪੁੜੈਣ ਤੇ ਸ. ਪਰਮਜੀਤ ਸਿੰਘ ਰਾਏਪੁਰ, ਮੁੱਖ ਸਕੱਤਰ ਸ. ਕੁਲਵੰਤ ਸਿੰਘ ਮੰਨਣ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸਕੱਤਰ ਸ. ਪ੍ਰਤਾਪ ਸਿੰਘ, ਇੰਜੀ: ਸੁਖਮਿੰਦਰ ਸਿੰਘ, ਸ. ਗੁਰਿੰਦਰ ਸਿੰਘ ਮਥਰੇਵਾਲ, ਨਿੱਜੀ ਸਕੱਤਰ ਸ. ਸ਼ਾਹਬਾਜ਼ ਸਿੰਘ, ਮੀਤ ਸਕੱਤਰ ਸ. ਗੁਰਨਾਮ ਸਿੰਘ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਹਰਭਜਨ ਸਿੰਘ ਵਕਤਾ, ਕਾਨੂੰਨੀ ਸਲਾਹਕਾਰ ਸ. ਅਮਨਬੀਰ ਸਿੰਘ ਸਿਆਲੀ, ਐਕਸੀਅਨ ਸ. ਜਤਿੰਦਰਪਾਲ ਸਿੰਘ ਆਦਿ ਮੌਜੂਦ ਸਨ। ੩੧ ਦਸੰਬਰ

# ਜਥੇਦਾਰ ਗੁਰਦੇਵ ਸਿੰਘ ਕਾਉਂਕੇ ਦੀ ਬਰਸੀ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਜਥੇਦਾਰ ਗੁਰਦੇਵ ਸਿੰਘ ਕਾਉਂਕੇ ਦੀ ਬਰਸੀ ਮੌਕੇ ਅੱਜ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਭੋਗ ਪਾਏ ਗਏ। ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਗੁਰਦੇਵ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ। ਅਰਦਾਸ ਭਾਈ ਕੁਲਵੰਤ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਗਿਆਨੀ ਕੇਵਲ ਸਿੰਘ ਨੇ ਲਿਆ।

ਸਿੰਘ ਸਾਹਿਬ ਗਿਆਨੀ ਕੇਵਲ ਸਿੰਘ ਨੇ ਸੰਗਤਾਂ ਨਾਲ ਵਿਚਾਰ ਸਾਂਝੇ ਕਰਦਿਆਂ ਜਥੇਦਾਰ ਭਾਈ ਗੁਰਦੇਵ ਸਿੰਘ ਕਾਂਉਂਕੇ ਵੱਲੋਂ ਨਿਭਾਈਆਂ ਸੇਵਾਵਾਂ ਨੂੰ ਯਾਦ ਕੀਤਾ। ਇਸ ਮੌਕੇ ਹਾਜ਼ਰ ਸ਼੍ਰੋਮਣੀ ਕਮੇਟੀ ਦੇ ਸਾਬਕਾ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਕਿਹਾ ਕਿ ਸਿੱਖ ਕੌਮ ਦੀ ਨੁਮਾਇੰਦਾ

ਸੰਸਥਾ ਸ਼੍ਰੋਮਣੀ ਕਮੇਟੀ ਸਿੱਖ ਸ਼ਹੀਦਾਂ ਦੇ ਦਿਨ ਹਮੇਸ਼ਾਂ ਹੀ ਚੜ੍ਹਦੀ ਕਲਾ ਨਾਲ ਮਨਾਉਂਦੀ ਹੈ। ਇਸੇ ਤਹਿਤ ਹੀ ਅੱਜ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਆਦੇਸ਼ਾਂ ਅਨੁਸਾਰ ਸਿੱਖ ਕੌਮ ਦੀ ਸਤਿਕਾਰਤ ਸਖ਼ਸ਼ੀਅਤ ਸ਼ਹੀਦ ਜਥੇਦਾਰ ਗੁਰਦੇਵ ਸਿੰਘ ਕਾਉਂਕੇ ਦੀ ਸਾਲਾਨਾ ਬਰਸੀ ਮਨਾਈ ਗਈ ਹੈ। ਉਨ੍ਹਾਂ ਕਿਹਾ ਕਿ ਕਿਹਾ ਕਿ ਜਥੇਦਾਰ ਕਾਉਂਕੇ ਪੰਥਪ੍ਰਸਤ ਅਤੇ ਸਿੱਖੀ ਨੂੰ ਸਮਰਪਤ ਗੁਰਸਿੱਖ ਸਨ, ਜਿਨ੍ਹਾਂ ਦੀ ਕੁਰਬਾਨੀ ਨੂੰ ਕੌਮ ਹਮੇਸ਼ਾ ਸਤਿਕਾਰ ਦਿੰਦੀ ਰਹੇਗੀ। ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ਭਾਈ ਗੁਰਚਰਨ ਸਿੰਘ ਗਰੇਵਾਲ ਤੇ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੇ ਭਾਈ ਗੁਰਦੇਵ ਸਿੰਘ ਕਾਉਂਕੇ ਦੇ ਪਰਿਵਾਰਕ ਮੈਂਬਰਾਂ ਨੂੰ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ ਗਿਆ।

ਇਸ ਮੌਕੇ ਸ੍ਰੀ ਅਕਾਲ ਤਖਤ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਮਲਕੀਤ ਸਿੰਘ, ਸ਼੍ਰੋਮਣੀ ਕਮੇਟੀ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸਕੱਤਰ ਸ. ਪ੍ਰਤਾਪ ਸਿੰਘ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਹਰਭਜਨ ਸਿੰਘ ਵਕਤਾ, ਸ. ਸੁਖਬੀਰ ਸਿੰਘ, ਸਾਬਕਾ ਸਕੱਤਰ ਸ. ਜਗਜੀਤ ਸਿੰਘ ਜੱਗੀ, ਸੁਪਰਡੈਂਟ ਸ. ਨਿਸ਼ਾਨ ਸਿੰਘ, ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਮੇਜਰ ਸਿੰਘ, ਮੈਨੇਜਰ ਸ. ਨਰਿੰਦਰ ਸਿੰਘ, ਸ. ਜਸਪਾਲ ਸਿੰਘ ਢੱਡੇ, ਵਧੀਕ ਮੈਨੇਜਰ ਸ. ਬਿਕਰਮਜੀਤ ਸਿੰਘ ਝੰਗੀ, ਸ. ਜੁਗਰਾਜ ਸਿੰਘ, ਭਾਈ ਗੁਰਦੇਵ ਸਿੰਘ ਦੇ ਪਰਿਵਾਰ ਵਿਚੋਂ ਸ. ਅਬਜੋਤ ਸਿੰਘ, ਸ. ਹਰਜੋਤ ਸਿੰਘ, ਸ. ਵਜੀਰ ਸਿੰਘ, ਸ. ਮਨਜਿੰਦਰ ਸਿੰਘ, ਸ. ਮਨਜੀਤ ਸਿੰਘ ਸਮੇਤ ਹੋਰ ਹਾਜ਼ਰ ਸਨ। ੧ ਜਨਵਰੀ

## ਗੁਰਦੁਆਰਾ ਪ੍ਰਬੰਧਕ ਸੁਚੇਤ ਹੋਣ

ਬਿਜਲੀ ਦੇ ਸਰਕਟ ਸ਼ਾਰਟ ਹੋਣ ਕਾਰਨ ਅੱਗ ਲੱਗਣ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਅਗਨ-ਭੇਟ ਹੋ ਜਾਣ ਦੀਆਂ ਖ਼ਬਰਾਂ ਬਹੁਤ ਹੀ ਦੁੱਖਦਾਈ, ਚਿੰਤਾਜਨਕ ਤੇ ਹਿਰਦੇਵੇਧਕ ਹਨ। ਮਰਯਾਦਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ-ਸੰਭਾਲ ਤੇ ਅਦਬ-ਸਤਿਕਾਰ ਬਹਾਲ ਰੱਖਣ ਲਈ ਸਮੁੱਚੇ ਸਿੱਖ ਭਾਈਚਾਰੇ ਨੂੰ ਸੁਚੇਤ ਰਹਿਣਾ ਚਾਹੀਦਾ ਹੈ। ਅਜਿਹੀ ਕੋਈ ਮੰਦਭਾਗੀ ਘਟਨਾ ਨਾ ਵਾਪਰੇ। ਇਸ ਲਈ ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਸੁਖ-ਆਸਨ ਅਸਥਾਨਾਂ ਵਿੱਚ ਧੂਫ਼, ਲਾਈਟਾਂ, ਪੱਖੇ ਅਤੇ ਬਿਜਲੀ ਦੀਆਂ ਸਜਾਵਟੀ ਲੜੀਆਂ ਉਦੋਂ ਤੱਕ ਹੀ ਜਗਾਈਆਂ ਜਾਣ, ਜਦ ਤੀਕ ਕੋਈ ਨਿਗਰਾਨ ਹਾਜ਼ਰ ਹੋਵੇ। ਗੁਰਦੁਆਰਾ ਸਾਹਿਬ ਦੇ ਕਿਵਾੜ ਬੰਦ ਕਰਨ ਸਮੇਂ ਧੂਫ਼/ ਅਗਰਬੱਤੀ ਅਤੇ ਬਿਜਲੀ ਦਾ ਮੇਨ-ਸਵਿੱਚ ਆਦਿ ਬੰਦ ਕਰ ਦੇਣੇ ਚਾਹੀਦੇ ਹਨ।

ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਸੁਖ-ਆਸਨ ਅਸਥਾਨ ਦੀ ਬਿਜਲੀ ਦੀ ਸਮੁੱਚੀ ਫਿਟਿੰਗ ਤਸੱਲੀਬਖਸ਼ ਕੀਤੀ ਜਾਵੇ। ਹਰ ਗੁਰੂ-ਘਰ ਵਿੱਚ ਅੱਗ ਬੁਝਾਊ ਜੰਤਰ ਲਗਾਉਣ ਦਾ ਵਿਸ਼ੇਸ਼ ਪ੍ਰਬੰਧ ਕੀਤਾ ਜਾਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਿਸ਼ਚਿਤ ਟੀਮਾਂ ਹਰੇਕ ਗੁਰੂ-ਘਰ ਪੁੱਜ ਕੇ ਨਿਰੀਖਣ ਕਰਨਗੀਆਂ। ਜੋ ਕਮੇਟੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਰਯਾਦਾ ਅਨੁਸਾਰ ਅਦਬ-ਸਤਿਕਾਰ ਤੇ ਸੇਵਾ-ਸੰਭਾਲ ਠੀਕ ਤਰ੍ਹਾਂ ਨਹੀਂ ਕਰ ਸਕਦੀਆਂ, ਉਨ੍ਹਾਂ ਵਿਰੁੱਧ ਸਖ਼ਤੀ ਨਾਲ ਕਾਰਵਾਈ ਹੋਵੇਗੀ।

**ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**

ਹਿਸਾਬ-ਕਿਤਾਬ

ੴ ਵਾਹਿਗੁਰੂ ਜੀ ਕੀ ਫ਼ਤਹ॥

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਚਿੱਠਾ ਆਮਦਨ/ਖ਼ਰਚ ਧਰਮ ਪ੍ਰਚਾਰ ਕਮੇਟੀ, ਮਹੀਨਾ ਮਾਰਚ ੨੦੨੪

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| ੧ | ਧਾਰਮਿਕ ਫੰਡ ੮੫ | ੬੫ | ੨੫੫੦੦.੦੦ | ੬੦੧੩੫੬੫੮.੦੦ |
| ੨ | ਧਾਰਮਿਕ ਫੰਡ ੮੭ | ੯੨ | ੦.੦੦ | ੩੪੯੦੪੯੫.੦੦ |
| ੩ | ਪ੍ਰਚਾਰ ਸਹਾਇਤਾ | ੧੩੭ | ੦.੦੦ | ੬੫੩੫੫੦.੦੦ |
| ੪ | ਸੂਦ ਬੈਂਕਾਂ | ੧੫੭ | ੦.੦੦ | ੫੫੯੪੭੫੧੮.੦੦ |
| ੫ | ਧਾਰਮਿਕ ਪ੍ਰੀਖਿਆ ਵਜੀਫੇ, ਪੱਤਰ ਵਿਹਾਰ ਕੋਰਸ ਅਤੇ ਖੋਜ ਕੇਂਦਰ | ੧੯੫ | ੨੫੯੫੯੬੮.੦੦ | ੩੯੯੫੫.੦੦ |
| ੬ | ਧਾਰਮਿਕ ਵਿਦਿਆ | ੨੧੫ | ੩੨੨੪੨੭.੦੦ | ੦.੦੦ |
| ੭ | ਗੁਰਮਤਿ ਪ੍ਰਕਾਸ਼ (ਪੰਜਾਬੀ ਮਾਸਿਕ ਪੱਤਰ) | ੨੫੧ | ੧੬੪੨੩੬੭.੦੦ | ੪੯੬੩੪੦.੦੦ |
| ੮ | ਗੁਰਮਤਿ ਗਿਆਨ ਹਿੰਦੀ | ੨੬੯ | ੪੮੨੬੬੪.੦੦ | ੨੭੮੬੦.੦੦ |
| ੯ | ਧਰਮ ਤੇ ਅੰਮ੍ਰਿਤ ਪ੍ਰਚਾਰ | ੨੮੬ | ੨੬੯੨੮੫੫.੦੦ | ੦.੦੦ |
| ੧੦ | ਕਿਰਾ: ਦੁਕਾਨਾਂ ਤੇ ਫਲੈਟਸ, ਯੂ.ਪੀ. ਸਿੱਖ ਮਿਸ਼ਨ | ੩੧੦ | ੦.੦੦ | ੧੪੫੨੫੮.੦੦ |
| ੧੧ | ਲਿਟਰੇਚਰ ਭੇਟਾ ਰਹਿਤ ਡਾਇਰੀਆਂ, ਕੈਲੰਡਰ, ਸੇਵਾਫਲ ਖਰੜੇ ਆਦਿ (ਛਪਾਈ ਤੇ ਖ੍ਰੀਦ) | ੩੧੯ | ੧੯੮੫੫੯੧.੦੦ | ੦.੦੦ |
| ੧੨ | ਗੁਰਦੁਆਰਾ ਗਜ਼ਟ ਦਾ ਹਿੱਸਾ | ੩੩੦ | ੧੩੩੦੬੦.੦੦ | ੦.੦੦ |
| ੧੩ | ਸਟੇਸ਼ਨਰੀ ਛਪਾਈ | ੩੪੦ | ੩੬੩੩੫੯.੦੦ | ੦.੦੦ |
| ੧੪ | ਤਨਖਾਹ ਸਟਾਫ ਦਫ਼ਤਰ | ੩੪੪ | ੪੦੯੨੦੪੯.੦੦ | ੦.੦੦ |
| ੧੫ | ਤਨਖਾਹ ਸਟਾਫ ਲਿਟਰੇਚਰ ਅਤੇ ਕਮਿਸ਼ਨ ਆਦਿ | ੩੪੯ | ੭੦੬੯੬੭.੦੦ | ੦.੦੦ |
| ੧੬ | ਤਨਖਾਹ ਤੇ ਸਫਰ ਖਰਚ ਅਲਾਊਂਸ ਡਰਾਈਵਰਜ਼ | ੩੫੮ | ੧੦੪੩੯੫੨.੦੦ | ੦.੦੦ |
| ੧੭ | ਤਨਖਾਹ ਧਾਰਮਿਕ ਟੀਚਰ | ੩੬੬ | ੧੫੪੮੫੯੨.੦੦ | ੨੨੬੩੭.੦੦ |
| ੧੮ | ਡਾਕ ਤੇ ਤਾਰ ਖਰਚ | ੩੭੨ | ੧੫੬੨੯.੦੦ | ੦.੦੦ |
| ੧੯ | ਕਮਿਸ਼ਨ ਬੈਂਕਾਂ | ੩੭੫ | ੭੪੭.੦੦ | ੦.੦੦ |
| ੨੦ | ਫਿਲਮਾਂ ਰਾਹੀਂ ਪ੍ਰਚਾਰ (ਤਨਖਾਹ ਫਿਲਮ ਉਪਰੇ:, ਮੁੰਰ: ਤੇ ਸ:ਖ: ਆਦਿ) | ੩੮੭ | ੪੦੭੭੧੮.੦੦ | ੦.੦੦ |
| ੨੧ | ਖਰਚ ਗੱਡੀਆਂ (ਤੇਲ ਤੇ ਮੁਰੰਮਤਾਂ) | ੪੧੭ | ੩੬੫੧੪੭.੦੦ | ੦.੦੦ |
| ੨੨ | ਮੁਕੱਦਮੇ | ੪੨੯ | ੨੧੮੧੦੯੫.੦੦ | ੦.੦੦ |
| ੨੩ | ਟੈਲੀਫੋਨ | ੪੪੧ | ੩੯੭੪੪.੦੦ | ੦.੦੦ |
| ੨੪ | ਮੁਰੰਮਤ ਸਾਮਾਨ ਦਫਤਰ | ੪੪੫ | ੫੫੬੫.੦੦ | ੦.੦੦ |

| | | | | |
|---|---|---|---|---|
| ੨੫ | ਮੁਰੰਮਤ ਕੰਪਿਊਟਰ ਅਤੇ ਪ੍ਰਿੰਟਰ ਆਦਿ | ੪੫੪ | ੧੪੩੭੦.੦੦ | ੦.੦੦ |
| ੨੬ | ਐਂਟਰਟੇਨਮੈਂਟ (ਆਉ ਭਗਤ) | ੪੬੧ | ੫੧੦੦੬.੦੦ | ੦.੦੦ |
| ੨੭ | ਵਰਦੀਆਂ ਮੁਲਾਜ਼ਮਾਂ | ੪੭੧ | ੬੩੫੧੫.੦੦ | ੦.੦੦ |
| ੨੮ | ਸਫਰ ਖਰਚ ਮੈਂਬਰ ਸਾਹਿਬਾਨ | ੪੭੫ | ੩੩੨੦੦.੦੦ | ੦.੦੦ |
| ੨੯ | ਸਫਰ ਖਰਚ ਮੁਲਾਜ਼ਮਾਂ | ੪੮੮ | ੧੧੭੪੦੧.੦੦ | ੦.੦੦ |
| ੩੦ | ਫੁਟਕਲ ਦਫਤਰ ਤੇ ਰੋਸ਼ਨੀ | ੫੦੮ | ੩੯੭੫੯.੦੦ | ੮੫੦੦੦.੦੦ |
| ੩੧ | ਬੀਮਾ ਗੱਡੀਆਂ ਤੇ ਕੈਸ਼ | ੫੧੭ | ੭੪੨੦੫.੦੦ | ੯੩੪੭.੦੦ |
| ੩੨ | ਬੀਮਾ ਮੈਂਬਰ ਸਾਹਿਬਾਨ ਤੇ ਮੁਲਾਜ਼ਮਾਂ | ੫੨੧ | ੦.੦੦ | ੭੧੧.੫੦ |
| ੩੩ | ਬੀਮਾਂ ਪੇਸ਼ਗੀ ਮੁਲਾਜ਼ਮਾਂ ਐਕਸੀਡੈਂਟਲ | ੫੩੦ | ੧੧੮੭.੫੦ | ੧੭੫੩.੯੦ |
| ੩੪ | ਬੀਮਾਂ ਪੇਸ਼ਗੀ ਮੁਲਾਜ਼ਮਾਂ ਮੈਡੀਕਲੇਮ | ੫੪੫ | ੧੪੬੯੩.੦੦ | ੪੦੬੨੦.੦੦ |
| ੩੫ | ਸ਼ਤਾਬਦੀਆਂ ਸਮਾਰੋਹ | ੬੦੨ | ੭੮੫੯੧੩੦.੦੦ | ੮੨੦੮੪.੦੦ |
| ੩੬ | ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਅਤੇ ਸੰਤ ਫਤਹਿ ਸਿੰਘ ਸੰਤ ਚੰਨਣ ਸਿੰਘ, ਬੁੱਢਾ ਜੌਹੜ | ੬੪੧ | ੧੨੯੬੫੦੫.੦੦ | ੧੪੦੪੯੧.੦੦ |
| ੩੭ | ਗਿਆਨੀ ਸੋਹਣ ਸਿੰਘ ਸੀਤਲ ਢਾਡੀ ਕਾਲਜ਼, ਗੁਰੂ ਕੀ ਵਡਾਲੀ | ੬੫੩ | ੩੨੦੧੨੪.੦੦ | ੩੯੮੩੧.੦੦ |
| ੩੮ | ਗੁਰੂ ਕਾਸ਼ੀ ਗੁ: ਇੰਸ: ਤਲਵੰਡੀ ਸਾਬੋ ਕੀ (ਬਠਿੰਡਾ) | ੬੬੪ | ੩੩੬੯੩੧.੦੦ | ੮੪੯੪੮.੦੦ |
| ੩੯ | ਭਾਈ ਗੁਰਦਾਸ ਵਿਦਿਆਲਾ ਜੁਬਲੀ ਧਰਮਸ਼ਾਲਾ, ਫਿਰੋਜ਼ਪੁਰ | ੬੭੩ | ੨੫੦੦੮੪.੦੦ | ੦.੦੦ |
| ੪੦ | ਗੁਰਮਤਿ ਸੰਗੀਤ ਅਕੈਡਮੀ (ਸ੍ਰੀ ਅਨੰਦਪੁਰ ਸਾਹਿਬ) | ੬੮੩ | ੨੭੯੦੪੩.੦੦ | ੪੧੬੩.੦੦ |
| ੪੧ | ਸਬ-ਆਫਿਸ (ਸ੍ਰੀ ਅਨੰਦਪੁਰ ਸਾਹਿਬ) | ੬੯੧ | ੧੩੪੯੫੪੮.੦੦ | ੨੫੦੦੦.੦੦ |
| ੪੨ | ਸਬ-ਆਫਿਸ ਤਲਵੰਡੀ ਸਾਬੋ ਕੀ ਬਠਿੰਡਾ | ੬੯੯ | ੩੦੫੪੮੮੮.੦੦ | ੫੮੦.੦੦ |
| ੪੩ | ਗੁਰ:ਸੰਗੀਤ ਵਿਦਿਆਲੇ: (ਬਾਦੀਆਂ, ਮੁਕਤਸਰ ਸਾਹਿਬ, ਭੂਰਾ ਕੋਹਨਾ, ਕਾਲਾ ਮੱਲ੍ਹਾ ਛਾਪਾ ਸੰਗਰੂਰ) ਤਨ:, ਸ:ਖ: ਤੇ ਫੁਟ: ਆਦਿ | ੭੧੨ | ੬੪੦੦੦੮.੦੦ | ੦.੦੦ |
| ੪੪ | ਗੁਰਮਤਿ ਕਾਲਜ (ਸੁਲਤਾਨਪੁਰ ਲੋਧੀ, ਬਾਬਾ ਦੀਪ ਸਿੰਘ ਬਰਨਾਲਾ ਤੇ ਡੇਰਾ ਬਾਬਾ ਨਾਨਕ, ਭਾਈ ਗੁਰਦਾਸ ਵਿਦਿ: ਆਲਮਗੀਰ) ਤਨਖਾਹਾਂ, ਸਫਰ ਖਰਚ ਤੇ ਫੁਟਕਲ ਆਦਿ | ੭੩੧ | ੮੯੫੪੮੧.੦੦ | ੧੦੦੦੦.੦੦ |
| ੪੫ | ਬੇਬੇ ਨਾਨਕੀ ਗੁਰਮਤਿ ਸੰਗੀਤ ਅਕੈਡਮੀ ਸ੍ਰੀ ਅੰਮ੍ਰਿਤਸਰ | ੭੪੨ | ੧੨੨੧੩੬.੦੦ | ੦.੦੦ |
| ੪੬ | ਜਥੇ:ਗੁਰਚਰਨ ਸਿੰਘ ਟੌਹੜਾ ਇੰਸੀ: ਆਫ ਐਡਵਾਂਸ ਸਿੱਖ ਸਟੱਡੀਜ਼, (ਤਨਖਾਹਾਂ, ਆਨਰੇਰੀਅਮ ਤੇ ਫੁਟਕਲ ਆਦਿ) | ੭੬੦ | ੧੪੪੯੧੨੮.੦੦ | ੯੭੮੦੯.੦੦ |
| ੪੭ | ਸਮੂਹ ਮੁਰਮੰਤ ਇਮਾਰਤਾਂ (ਮਿਸ਼: ਕਾਲਜ ਅੰਮ੍ਰਿਤਸਰ, ਗੁਰਮਤਿ ਇੰ: ਤਲਵੰਡੀ ਸਾਬੋ, ਸੁਲਤਾਨਪੁਰ ਲੋਧੀ, ਸ੍ਰੀ ਅਨੰਦਪੁਰ ਸਾਹਿਬ, ਡੇਰਾ ਬਾਬਾ ਨਾਨਕ ਅਤੇ ਬਰਨਾਲਾ | ੭੭੨ | ੨੭੯੦੦.੦੦ | ੦.੦੦ |
| ੪੮ | ਤਨਖਾਹ ਭਾਈ ਨਗਾਹੀਆ ਜੀ ਪਬ: ਸਕੂਲ ਫਾਰ ਡੈਫ, ਆਲਮਗੀਰ, ਲੁਧਿਆਣਾ | ੭੮੩ | ੩੦੫੦੫੬.੦੦ | ੧੧੭੭੯.੦੦ |

| | | | |
|---|---|---|---|
| ੪੯ ਤਨਖਾਹ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੭੯੭ | ੫੩੧੦੨੯੮.੦੦ | ੫੬੩੩੨.੦੦ |
| ੫੦ ਸਫਰ ਖਰਚ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੦੪ | ੩੧੦੬੫੭.੦੦ | ੦.੦੦ |
| ੫੧ ਦੀਵਾਨ ਮੇਲੇ ਤੇ ਕੈਂਪਸ ਪੰਜਾਬ ਪ੍ਰਚਾਰ, ਨਸ਼ਾ ਮੁਕਤੀ ਮੁਹਿੰਮ ਅਤੇ ਗੁਰਮਤਿ ਦਸਤਾਰ ਸਮਾਗਮ | ੮੪੫ | ੧੨੪੮੦੯੦.੦੦ | ੦.੦੦ |
| ੫੨ ਤਨਖਾਹ ਤੇ ਸਫਰ ਖਰਚ ਸਟਾਫ਼ ਹਰਿਆਣਾ ਸਿੱਖ ਮਿਸ਼ਨ, ਕੁਰੂਕਸ਼ੇਤਰ | ੮੫੬ | ੪੩੫੭੬੦.੦੦ | ੦.੦੦ |
| ੫੩ ਫੁਟਕਲ ਦਫ਼ਤਰ ਹਰਿਆਣਾ ਸਿੱਖ ਮਿਸ਼ਨ | ੮੬੩ | ੩੩੮੧੭.੦੦ | ੦.੦੦ |
| ੫੪ ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ ਹਰਿਆਣਾ ਸਿੱਖ ਮਿਸ਼ਨ | ੮੭੭ | ੧੫੭੮੨੨.੦੦ | ੦.੦੦ |
| ੫੫ ਗੁਰ: ਵਿਦਿਆਲਾ ਸ਼ੇਖੂਪੁਰਾ ਮੰਚੂਰੀ, ਕਰਨਾਲ ਤਨ:, ਵਜੀ:, ਸ:ਖਰਚ ਤੇ ਫੁਟ: | ੮੯੩ | ੨੮੪੨੪੫.੦੦ | ੧੪੫੩.੦੦ |
| ੫੬ ਤਨਖਾਹ ਤੇ ਸਫ਼ਰ ਖਰਚ ਸਟਾਫ਼ ਹਿਮਾਚਲ ਪ੍ਰਦੇਸ਼ ਸਿੱਖ ਮਿਸ਼ਨ (ਗੁ: ਪਲਾਹ ਸਾਹਿਬ, ਊਨਾ) | ੯੦੦ | ੨੪੧੩੨੮.੦੦ | ੦.੦੦ |
| ੫੭ ਤਨਖਾਹ ਤੇ ਸਫ਼ਰ ਖਰਚ ਸਟਾਫ਼ ਰਾਜਸਥਾਨ ਸਿੱਖ ਮਿਸ਼ਨ (ਬੁੱਢਾ ਜੌਹੜ) | ੯੦੮ | ੧੯੬੦੧੯.੦੦ | ੦.੦੦ |
| ੫੮ ਦੀਵਾਨ, ਮੇਲੇ, ਕੈਂਪਸ ਅਤੇ ਫ਼ਿਲਮਾਂ ਰਾਹੀਂ ਪ੍ਰਚਾਰ ਰਾਜਸਥਾਨ ਸਿੱਖ ਮਿਸ਼ਨ | ੯੨੯ | ੧੯੦੧੯੬.੦੦ | ੦.੦੦ |
| ੫੯ ਤਨ:, ਸਫਰ ਖਰਚ ਸਟਾਫ਼ (ਹਾਪੜ) ਯੂ.ਪੀ. ਅਤੇ ਮੱਧ ਪ੍ਰਦੇਸ਼ ਮਿਸ਼ਨ | ੯੧੯ | ੧੬੪੬੭੫੭.੦੦ | ੬੦੦੦.੦੦ |
| ੬੦ ਦੀਵਾਨ, ਮੇਲੇ, ਕੈਂਪਸ, ਫਿਲਮਾਂ ਰਾਹੀਂ ਪ੍ਰਚਾਰ ਅਤੇ ਗੁਰਮਤਿ ਦਸਤਾਰ ਸਮਾਗਮ, ਖਰਚ ਗੱਡੀਆਂ ਯੂ.ਪੀ. ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੯੨੩ | ੬੩੫੯੦.੦੦ | ੦.੦੦ |
| ੬੧ ਟੈਕਸਿਸ ਹਾਊਸ ਤੇ ਪਾਣੀ ਅਤੇ ਬਿੱਲ ਬਿਜਲੀ ਮੁਰੰਮਤ ਸਾਮਾਨ (ਹਾਪੜ) ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੯੩੪ | ੯੮੯੮੩.੦੦ | ੨੯੮੫.੦੦ |
| ੬੨ ਫੁਟਕਲ ਦਫ਼ਤਰ ਯੂ.ਪੀ., ਮੱਧ ਪ੍ਰਦੇਸ਼ ਸਿੱਖ ਮਿਸ਼ਨ | ੯੩੫ | ੭੫੫੬.੦੦ | ੧੩੬.੪੪ |
| ੬੩ ਤਨ:, ਸਫਰ ਖਰਚ ਸਟਾਫ਼ ਦਿੱਲੀ ਸਿੱਖ ਮਿਸ਼ਨ | ੯੪੪ | ੧੧੩੫੦੨.੦੦ | ੦.੦੦ |
| ੬੪ ਫੁਟਕਲ ਦਫ਼ਤਰ ਦਿੱਲੀ ਸਿੱਖ ਮਿਸ਼ਨ | ੯੪੫ | ੬੯੨੩੫.੦੦ | ੦.੦੦ |
| ੬੫ ਸ੍ਰੀ ਗੁਰੂ ਰਾਮਦਾਸ ਜੀ ਗੁਰਮਤਿ ਵਿਦਿਆਲਾ, ਸ਼ਾਹਜਹਾਨਪੁਰ ਯੂ.ਪੀ. | ੯੫੩ | ੩੪੬੩੮੭.੦੦ | ੨੦੭੫.੦੦ |
| ੬੬ ਗੁਰਦੁਆਰਾ ਗੁਰੂ ਨਾਨਕ ਦਰਬਾਰ ਯੂ.ਪੀ. | ੯੫੭ | ੧੨੦੮੪੨.੦੦ | ੨੧੨੬੫੦.੦੦ |
| ੬੭ ਗੁਰ: ਸਾਹਿਬਾਨ ਨੱਕਾ ਕੂਆਂ, ਸੰਤ ਸਭਾ ਨਗੀਨਾ, ਬ੍ਰਿੰਦਾਬਨ, ਗੜਮੁਕਤੇਸਰ, ਅਲੀਗੜ੍ਹ, ਯੂ.ਪੀ. | ੯੬੫ | ੬੯੦੪੩.੦੦ | ੯੩੫੭੨.੦੦ |

